# ਜੈਤੋ ਮੋਰਚੇ ਦੇ ਅੱਖੀਂ ਡਿੱਠੇ ਹਾਲ

ਸੰਪਾਦਕ : ਡਾ. ਹਰਜਿੰਦਰ ਸਿੰਘ ਦਿਲਗੀਰ




ਸਿੱਖ ਇਤਿਹਾਸ ਰੀਸਰਚ ਬੋਰਡ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ ।



ੴ ਸਤਿਗੁਰ ਪ੍ਰਸਾਦਿ ॥



# ਜੈਤੋ ਮੋਰਚੇ ਦੇ ਅੱਖੀਂ ਡਿੱਠੇ ਹਾਲ

(ਲੇਖਕ : ਜਥੇਦਾਰ ਊਧਮ ਸਿੰਘ ਵਰਪਾਲ)




ਸੰਪਾਦਕ :
ਡਾ. ਹਰਜਿੰਦਰ ਸਿੰਘ ਦਿਲਗੀਰ

ਸਿੱਖ ਇਤਿਹਾਸ ਰੀਸਰਚ ਬੋਰਡ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,)
ਸ੍ਰੀ ਅੰਮ੍ਰਿਤਸਰ ।

ਪ੍ਰਕਾਸ਼ਕ :

ਸਕੱਤਰ, (ਸ਼੍ਰੋਮਣੀ ਗੁ: ਪ੍ਰ: ਕਮੇਟੀ) ਅੰਮ੍ਰਿਤਸਰ ।

| | | |
|---|---|---|
| ਪਹਿਲੀ ਵਾਰ | ਮਾਰਚ ੨੦੦੦ | ੨,੦੦੦ |
| ਦੂਜੀ ਵਾਰ | ਜੁਲਾਈ ੨੦੦੨ | ੫,੦੦੦ |

ਛਾਪਣ ਵਾਲੇ

ਗੋਲਡਨ ਆਫਸੈਟ ਪ੍ਰੈਸ (ਸ਼੍ਰੋਮਣੀ ਗੁ: ਪ੍ਰ: ਕਮੇਟੀ)

ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ।

# ਪੇਸ਼ਕਾਰੀ

ਗੁਰਦੁਆਰਾ ਸੁਧਾਰ ਲਹਿਰ ਵਿਚ ਜੈਤੋ ਦਾ ਮੋਰਚਾ ਇਕ ਅਹਿਮ ਘਟਨਾ ਸੀ। ਉਂਞ ਤਾਂ ਜ਼ਾਹਰਾ ਤੌਰ ਤੇ ਇਹ ਮੋਰਚਾ ਗੁਰਦੁਆਰਾ ਗੰਗਸਰ ਵਿਚ ਗੁਰੂ ਗ੍ਰੰਥ ਸਾਹਿਬ ਦਾ ਅਖੰਡ ਪਾਠ "ਖੰਡਿਤ" ਹੋਣ ਦੇ ਖ਼ਿਲਾਫ਼ ਰੋਸ ਵਜੋਂ ਲਾਇਆ ਗਿਆ ਸੀ। ਪਰ ਅਸਲ ਵਿਚ ਇਸ ਦੇ ਪਿਛੋਕੜ ਵਿਚ ਨਾਭਾ ਦੇ ਮਹਾਰਾਜਾ ਰਿਪੁਦਮਨ ਸਿੰਘ ਨੂੰ ੯ ਜੁਲਾਈ ੧੯੨੩ ਦੇ ਦਿਨ ਪਟਿਆਲਾ ਰਿਆਸਤ ਨਾਲ ਝਗੜੇ ਕਾਰਨ ਸਰਕਾਰ ਨੇ ਧੱਕੇ ਨਾਲ ਗੱਦੀ ਤੋਂ ਉਤਾਰ ਦੇਣਾ ਸੀ। ਮਹਾਰਾਜਾ ਰਿਪੁਦਮਨ ਸਿੰਘ ਗੁਰਦੁਆਰਾ ਸੁਧਾਰ ਲਹਿਰ ਨਾਲ ਤਨੋਂ-ਮਨੋਂ ਜੁੜੇ ਹੋਏ ਸਨ। ਉਹ ਸ਼੍ਰੋਮਣੀ ਕਮੇਟੀ ਤੇ ਅਕਾਲੀ ਦਲ ਦੀ ਵੱਧ ਤੋਂ ਵੱਧ ਮਦਦ ਕਰਨ ਵਾਸਤੇ ਹਰਦਮ ਤਿਆਰ ਰਿਹਾ ਕਰਦੇ ਸਨ। ਹੋਰ ਤਾਂ ਹੋਰ ਜਦੋਂ ਸ਼੍ਰੋਮਣੀ ਕਮੇਟੀ ਨੇ ਨਾਨਕਾਣਾ ਸਾਹਿਬ ਦੇ ਸਾਕੇ ਦੇ ਰੋਸ ਵਜੋਂ ਕਾਲੇ ਦਸਤਾਰ ਸਜਾਣ ਵਾਸਤੇ ਅਪੀਲ ਜਾਰੀ ਕੀਤੀ ਤਾਂ ਮਹਾਰਾਜਾ ਰਿਪੁਦਮਨ ਸਿੰਘ ਨੇ ਆਪ ਵੀ ਕਾਲੀ ਦਸਤਾਰ ਸਜਾਈ ਅਤੇ ਰਿਆਸਤ ਵਿਚ ਇਸ ਦਿਨ ਨੂੰ ਮਨਾਉਣ ਵਾਸਤੇ ਛੁੱਟੀ ਵੀ ਕੀਤੀ ਗਈ। ਇਹ ਵੱਖਰੀ ਗੱਲ ਹੈ ਕਿ ਜਦੋਂ ਗੁਰਦੁਆਰਾ ਐਕਟ ਬਣਿਆ ਤਾਂ ਸਿੱਖਾਂ ਅਤੇ ਅੰਗਰੇਜ਼ ਸਰਕਾਰ ਵਿਚ ਹੋਏ ਸਮਝੌਤੇ ਵਿਚ ਮਹਾਰਾਜਾ ਨਾਭਾ ਦਾ ਮਾਮਲਾ ਨਜ਼ਰ ਅੰਦਾਜ਼ ਕਰ ਦਿੱਤਾ ਗਿਆ ਸੀ।

ਇਸ ਮੋਰਚੇ ਦੌਰਾਨ ੯ ਫਰਵਰੀ ੧੯੨੪ ਦੇ ਦਿਨ ਅਕਾਲ ਤਖ਼ਤ ਸਾਹਿਬ ਤੋਂ ਸ਼ਹੀਦੀ ਜਥਾ ਭਾਈ ਊਧਮ ਸਿੰਘ ਵਰਪਾਲ ਦੀ ਅਗਵਾਈ ਹੇਠ ਜੈਤੋ ਨੂੰ ਗਿਆ ਅਤੇ ਜਦੋਂ ੨੧ ਫਰਵਰੀ ਦੇ ਦਿਨ ਇਹ ਜਥਾ ਉੱਥੇ ਪਹੁੰਚਿਆ ਤਾਂ ਅੰਗਰੇਜ਼ ਸਰਕਾਰ ਦੀ ਫ਼ੌਜ ਨੇ ਉਨ੍ਹਾਂ ਤੇ ਗੋਲੀਆਂ ਚਲਾਈਆਂ ਅਤੇ ਦਰਜਨਾਂ ਸਿੰਘਾਂ ਨੂੰ ਸ਼ਹੀਦ ਕਰ ਦਿੱਤਾ ਅਤੇ ਬਾਕੀ ਸਿੰਘਾਂ, ਜਿਨ੍ਹਾਂ ਵਿੱਚੋਂ ਬਹੁਤ ਸਾਰੇ ਫੱਟੜ ਵੀ ਹੋ ਚੁੱਕੇ ਸਨ, ਨੂੰ ਜੇਲ੍ਹਾਂ ਵਿਚ ਡਕ ਦਿੱਤਾ। ਇਹ ਸਾਰੇ ਸਿੱਖ ਲੰਮੀਆਂ ਕੈਦਾਂ ਕਟ ਕੇ ਕਈ ਸਾਲਾਂ ਮਗਰੋਂ ਰਿਹਾ ਹੋਏ।

ਜੈਤੋ ਮੋਰਚੇ ਦੇ ਪਹਿਲੇ ਸ਼ਹੀਦੀ ਜਥੇ ਦੇ ਜਥੇਦਾਰ ਸਰਦਾਰ ਊਧਮ ਸਿੰਘ ਵਰਪਾਲ ਨੇ ਇਸ ਮੋਰਚੇ ਦੀ ਤਾਰੀਖ਼ ਨੂੰ ਆਪਣੇ ਲਫ਼ਜ਼ਾਂ ਵਿਚ ਕਲਮ-ਬੰਦ ਕੀਤਾ ਹੈ। ਕਿਉਂ ਕਿ ਉਹ ਇਸ ਲਹਿਰ ਦੇ ਇਕ ਅਹਿਮ ਆਗੂ ਸਨ ਇਸ ਕਰ ਕੇ ਉਨ੍ਹਾਂ ਦੀ ਪੇਸ਼ਕਾਰੀ ਖ਼ਾਸ ਅਹਿਮੀਅਤ ਰੱਖਦੀ ਹੈ। ਸਿੱਖ ਇਤਿਹਾਸ ਰੀਸਰਚ ਬੋਰਡ ਦਾ ਇਹ ਨਿਸ਼ਾਨਾ ਹੈ ਕਿ ਤਵਾਰੀਖ਼ ਦੇ ਕੀਮਤੀ ਦਸਤਾਵੇਜ਼

ਛਾਪ ਕੇ ਉਨ੍ਹਾਂ ਨੂੰ ਸਕਾਲਰਾਂ ਅਤੇ ਆਮ ਸਿੱਖ ਪਾਠਕਾਂ ਤਕ ਪਹੁੰਚਾਇਆ ਜਾਵੇ। ਹਥਲੀ ਕਿਤਾਬ ਇਸ ਪ੍ਰਾਜੈਕਟ ਦਾ ਇਕ ਜ਼ਰੂਰੀ ਹਿੱਸਾ ਹੈ। ਖ਼ਾਲਸਾ ਪੰਥ ਦੀ ਤੀਜੀ ਸ਼ਤਾਬਦੀ ਦੇ ਮੌਕੇ ਤੇ ਇਸ ਨੂੰ ਛਾਪ ਕੇ ਸਾਨੂੰ ਬੜੀ ਖ਼ੁਸ਼ੀ ਮਹਿਸੂਸ ਹੋ ਰਹੀ ਹੈ। ਉਮੀਦ ਹੈ ਕਿ ਇਹ ਕਿਤਾਬ ਸਕਾਲਰਾਂ ਅਤੇ ਆਮ ਪਾਠਕਾਂ ਵਾਸਤੇ ਲਾਹੇਵੰਦ ਸਾਬਤ ਹੋਵੇਗੀ।

**ਡਾ. ਹਰਜਿੰਦਰ ਸਿੰਘ ਦਿਲਗੀਰ**
**ਸਾਬਕਾ ਡਾਇਰੈਕਟਰ**
**ਸਿੱਖ ਇਤਿਹਾਸ ਰੀਸਰਚ ਬੋਰਡ**
**ਅੰਮ੍ਰਿਤਸਰ।**

# ਤਤਕਰਾ

# ਗੁਰਦੁਆਰਾ ਸੁਧਾਰ ਲਹਿਰ ਦੇ ਮੋਰਚੇ

ਗੁਰਦੁਆਰਾ ਸਿੱਖ ਵਾਸਤੇ ਸਿਰਫ਼ ਪੂਜਾ ਦੀ ਜਗਹ ਨਹੀਂ। ਇਹ ਸਿੱਖ ਵਾਸਤੇ ਸਭ ਕੁਝ ਹੈ। ਗੁਰਦੁਆਰੇ ਵਿਚ ਸੰਗਤ ਵਿਚ ਬੈਠਣਾ, ਪਾਠ ਸੁਣਨਾ, ਕੀਰਤਨ ਤੇ ਕਥਾ ਸੁਣਨੀ ਸਿੱਖ ਦੀ ਘੱਟੋ-ਘੱਟ ਜ਼ਰੂਰਤ ਹੈ। ਇਸ ਬਿਨਾਂ ਸਿੱਖ ਅਧੂਰਾ ਹੈ, ਕੱਚਾ ਹੈ, ਬੌਣਾ ਹੈ। ਸੰਗਤ ਵਿਚ ਨਾ ਆਉਣ ਵਾਲਾ ਸਿੱਖ ਸਿੱਖੀ ਦੀ ਇਕ ਵੱਡੀ ਖ਼ੂਬੀ ਤੋਂ ਵਾਂਝਿਆਂ ਰਹਿੰਦਾ ਹੈ। ਸਿੱਖ ਨੂੰ ਸੰਗਤ ਵਿਚ ਗੁਰੂ ਸਾਹਿਬ ਦੀਆਂ ਨਿਸ਼ਾਨੀਆਂ ਨਜ਼ਰ ਆਉਂਦੀਆਂ ਹਨ। ਸੱਚੀ ਸੰਗਤ ਤਾਂ ਸਿੱਖ ਵਾਸਤੇ "ਸੱਚਖੰਡ" ਹੈ। ਸੱਚੀ ਸੰਗਤ ਵਿਚ ਵਾਹਿਗੁਰੂ ਆਪ ਵਸਦਾ ਹੈ।

ਗੁਰਦੁਆਰਾ, ਸੰਗਤ, ਪੰਗਤ, ਲੰਗਰ ਸਿੱਖ ਦੀ ਭਾਈਚਾਰਕ ਜ਼ਿੰਦਗੀ ਦਾ ਧੁਰਾ ਹੈ। ਇਥੋਂ ਸਿੱਖ ਰੂਹਾਨੀਅਤ, ਭਾਈਚਾਰਕ ਪਿਆਰ, ਕੌਮੀਅਤ ਦੀਆਂ ਖ਼ੂਬੀਆਂ ਸਿੱਖਦਾ ਹੈ। ਗੁਰਦੁਆਰਾ ਸਿੱਖ ਦਾ ਰੂਹਾਨੀ, ਇਲਮੀ, ਭਾਈਚਾਰਕ, ਕੌਮੀ ਸਕੂਲ ਹੈ। ਸਕੂਲ ਜਾਏ ਬਿਨਾਂ ਕੋਈ ਵੀ ਪਾਸ ਨਹੀਂ ਹੋ ਸਕਦਾ।

ਸੱਚੀ ਸੰਗਤ ਵਿਚ ਗੁਰੂ ਆਪ ਹਾਜ਼ਿਰ ਹੈ। ਜਿਸ ਨੇ ਗੁਰੂ ਦੇ ਦਰਸ਼ਨ ਕਰਨੇ ਹਨ, ਉਸ ਨੂੰ ਸੰਗਤ ਵਿਚ ਜਾਣਾ ਹੀ ਪਵੇਗਾ। ਜਿਸ ਨੇ ਜਨਮ ਮਰਨ ਦੇ ਡਰ ਤੋਂ ਮੁਕਤੀ ਪਾਉਣੀ ਹੈ ਅਤੇ ਵਾਹਿਗੁਰੂ ਦੀ ਦਰਗਹ ਵਿਚ ਕਬੂਲ ਹੋਣਾ ਹੈ, ਉਸ ਨੂੰ ਗੁਰਦੁਆਰੇ ਬਾਕਾਇਦਾ ਜਾਣਾ ਪਏਗਾ ਤੇ ਜਾਣਾ ਵੀ ਸ਼ਰਧਾ ਨਾਲ ਪਏਗਾ। ਗੁਰਦੁਆਰੇ ਵਿਚ ਜਾ ਕੇ ਖ਼ੁਦੀ ਨੂੰ ਭੁਲਾਉਣਾ ਹੋਵੇਗਾ।

ਅਜਿਹੇ ਅਸਥਾਨ, ਜਿੱਥੇ ਗੁਰੂ ਹਾਜ਼ਿਰ ਹੋਵੇ, ਜਿਹੜਾ ਗੁਰੂ ਦਾ ਦੁਆਰਾ ਹੋਵੇ, ਜਿਸ ਨੂੰ ਗੁਰੂ-ਘਰ ਵੀ ਆਖਿਆ ਜਾਵੇ, ਜਿਥੋਂ ਵਾਹਿਗੁਰੂ ਨਾਲ ਮੇਲ ਦਾ ਰਸਤਾ ਲੱਭਣਾ ਹੋਵੇ, ਉਸ ਦਾ ਮਾਹੌਲ ਅਜਿਹਾ ਹੋਣਾ ਚਾਹੀਦਾ ਹੈ ਕਿ ਉੱਥੇ ਰੂਹਾਨੀਅਤ ਦੀ ਖ਼ੁਸ਼ਬੂ ਤਾਰੀ ਹੋਵੇ। ਉੱਥੇ ਰੂਹਾਨੀਅਤ ਦੀਆਂ ਨਿਸ਼ਾਨੀਆਂ ਤਾਂ ਹੀ ਨਜ਼ਰ ਆਉਣਗੀਆਂ ਜੇ ਉਸ ਦੀ ਸੇਵਾ-ਸੰਭਾਲ ਕਰਨ ਵਾਲੇ ਸੇਵਾਦਾਰਾਂ ਵਿਚ ਰੂਹਾਨੀਅਤ ਦਾ ਵਾਸਾ ਹੋਵੇ। ਗੁਰੂ-ਘਰ ਦੀ ਸੇਵਾ-ਸੰਭਾਲ ਕਿਹੋ ਜਿਹੇ ਸ਼ਖ਼ਸ ਕਰਨਗੇ, ਇਸ ਬਾਰੇ ਗੁਰੂ ਸਾਹਿਬ ਨੇ ਆਪ ਦਸਿਆ ਸੀ। ਇਸ ਦੀ ਜ਼ਾਹਰਾ ਮਿਸਾਲ ਗੁਰੂ ਸਾਹਿਬ ਦੀ ਤਵਾਰੀਖ਼ ਵਿੱਚੋਂ ਮਿਲਦੀ ਹੈ।

ਸਿੱਖ ਗੁਰਧਾਮਾਂ ਦੀ ਸੇਵਾ-ਸੰਭਾਲ ਸਭ ਤੋਂ ਪਹਿਲਾਂ ਬਾਬਾ ਬੁੱਢਾ ਜੀ ਦੀ ਝੋਲੀ ਵਿਚ ਪਈ ਸੀ। ੧੬ ਅਗਸਤ ੧੬੦੪ ਦੇ ਦਿਨ ਬਾਬਾ ਬੁੱਢਾ ਜੀ ਨੂੰ ਦਰਬਾਰ ਸਾਹਿਬ ਦੇ ਗ੍ਰੰਥੀ ਦੀ ਸੇਵਾ ਤੇ ਨਾਲ ਹੀ ਅਸਥਾਨ ਦੀ ਸੇਵਾ-ਸੰਭਾਲ ਵੀ ਬਖ਼ਸ਼ੀ

ਗਈ। ਜਦੋਂ ੩੧ ਦਸੰਬਰ ੧੬੧੨ ਦੇ ਦਿਨ ਗੁਰੂ ਹਰਿਗੋਬਿੰਦ ਸਾਹਿਬ ਅੰਮ੍ਰਿਤਸਰ ਤੋਂ ਦਿੱਲੀ ਵੱਲ ਜਾਣ ਲੱਗੇ ਸਨ ਤਾਂ ਆਪ ਦਰਬਾਰ ਸਾਹਿਬ ਦੀ ਸੇਵਾ-ਸੰਭਾਲ ਬਾਬਾ ਬੁੱਢਾ ਜੀ ਅਤੇ ਅਕਾਲ ਤਖ਼ਤ ਸਾਹਿਬ ਦੀ ਸੇਵਾ-ਸੰਭਾਲ ਭਾਈ ਗੁਰਦਾਸ ਜੀ ਨੂੰ ਸੌਂਪ ਗਏ ਸਨ। ਇੰਞ ਹੀ ਲਾਹੌਰ ਵਿਚ ਗੁਰੂ ਰਾਮ ਦਾਸ ਸਾਹਿਬ ਜੀ ਧਰਮਸਾਲਾ ਦੀ ਸੇਵਾ-ਸੰਭਾਲ ਨਾਨੋਕੇ ਦੇ ਭਾਈ ਲੰਗਾਹ ਨੂੰ ਸੌਂਪੀ ਗਈ। ਅਪਰੈਲ ੧੬੯੮ ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਦਰਬਾਰ ਸਾਹਿਬ ਦੀ ਸੇਵਾ-ਸੰਭਾਲ ਵਾਸਤੇ ਭਾਈ ਮਨੀ ਸਿੰਘ ਜੀ ਨੂੰ ਤਾਇਨਾਤ ਕੀਤਾ। ਆਪ ਦੇ ਨਾਲ ਭਾਈ ਭੂਪਤ ਸਿੰਘ, ਭਾਈ ਗੁਲਜ਼ਾਰ ਸਿੰਘ, ਭਾਈ ਕੋਇਰ ਸਿੰਘ ਚੰਦਰਾ, ਭਾਈ ਦਾਨ ਸਿੰਘ ਤੇ ਭਾਈ ਕੀਰਤ ਸਿੰਘ ਭੇਜੇ ਗਏ। ੫-੬ ਦਸੰਬਰ ੧੭੦੫ ਦੀ ਰਾਤ ਨੂੰ ਜਦੋਂ ਦਸਵੇਂ ਪਾਤਿਸ਼ਾਹ ਨੇ ਅਨੰਦਪੁਰ ਸਾਹਿਬ ਛੱਡਿਆ ਤਾਂ ਆਪ ਅਨੰਦਪੁਰ ਸਾਹਿਬ ਦੀ ਸੇਵਾ-ਸੰਭਾਲ ਭਾਈ ਗੁਰਬਖਸ਼ ਦਾਸ ਨੂੰ ਸੌਂਪ ਗਏ ਸਨ। ਇੰਞ ਹੀ ਅਬਚਲ ਨਗਰ (ਹਜ਼ੂਰ ਸਾਹਿਬ) ਦੇ ਅਸਥਾਨਾਂ ਦੀ ਸੇਵਾ-ਸੰਭਾਲ ਭਾਈ ਸੰਤੋਖ ਸਿੰਘ ਨੂੰ ਦਿੱਤੀ ਗਈ ਸੀ। ਮਿਸਲਾਂ ਵੇਲੇ ਵੀ ਦਰਬਾਰ ਸਾਹਿਬ ਦੀ ਸੇਵਾ ਸੰਭਾਲ ਸ਼ਹੀਦ ਜਥੇਦਾਰ ਗੁਰਬਖਸ਼ ਸਿੰਘ ਕਰਦੇ ਰਹੇ ਸਨ। ਤਲਵੰਡੀ ਸਾਬੋ ਦੀ ਸੇਵਾ ਬਾਬਾ ਦੀਪ ਸਿੰਘ ਕੋਲ ਸੀ। ਅਠਾਰ੍ਹਵੀਂ ਸਦੀ ਵਿਚ ਗੁਰਦੁਆਰਿਆਂ ਦੀ ਸੇਵਾ-ਸੰਭਾਲ ਬੁੱਢਾ ਦਲ ਕਰਦਾ ਰਿਹਾ ਸੀ। ਇਸ ਦਲ ਵਿਚੋਂ ਵੀ ਮਿਸਲ ਸ਼ਹੀਦਾਂ ਨੇ ਖਾਸ ਤੌਰ 'ਤੇ ਸੇਵਾ ਸੰਭਾਲ ਕੀਤੀ। ਕੁਝ ਵਕਤ, ਜਦੋਂ ਸਿੱਖਾਂ ਨੂੰ ਪਨਾਹਗਾਹਾਂ ਵਿਚ ਰਹਿਣਾ ਪਿਆ, ਇਹ ਸੇਵਾ ਉਦਾਸੀ ਗੋਪਾਲ ਦਾਸ ਨੇ ਵੀ ਕੀਤੀ। ਜਦੋਂ ਚੜ੍ਹਾਵਾ ਵਧ ਗਿਆ ਤਾਂ ਗੋਪਾਲ ਦਾਸ ਲਾਲਚੀ ਹੋ ਗਿਆ। ਉਸ ਦੀ ਕੁਰੱਪਸ਼ਨ ਨੂੰ ਠੱਲ੍ਹ ਪਾਉਣ ਵਾਸਤੇ ਚੰਚਲ ਸਿੰਘ, ਤੇ ਮਗਰੋਂ ਆਤਮਾ ਸਿੰਘ, ਨੇ ਸੇਵਾ ਸੰਭਾਲੀ। ਇਸ ਮਗਰੋਂ ਬਾਬਾ ਨੈਣਾ ਸਿੰਘ ਅਕਾਲੀ ਤੇ ਫੇਰ ਅਕਾਲੀ ਫੂਲਾ ਸਿੰਘ ਨੇ ਦਰਬਾਰ ਸਾਹਿਬ ਦੀ ਸੇਵਾ ਸੰਭਾਲ ਲਈ। ਅਕਾਲੀ ਫੂਲਾ ਸਿੰਘ ਤੋਂ ਮਗਰੋਂ ਮਹੰਤਾਂ ਦੀ ਵਾਰੀ ਆ ਗਈ ਜੋ ੧੯੨੦ ਵਿਚ ਸਿੱਖ ਪੰਥ ਨੇ ਖ਼ਤਮ ਕਰ ਦਿੱਤੀ ਅਤੇ ਸ਼੍ਰੋਮਣੀ ਪ੍ਰਬੰਧਕ ਕਮੇਟੀ ਨੇ ਗੁਰਦੁਆਰਿਆਂ ਦਾ ਇੰਤਜ਼ਾਮ ਸੰਭਾਲਿਆ।

ਇਸ ਦੌਰਾਨ ਸਿੱਖਾਂ ਦਾ ਵਧੇਰੇ ਧਿਆਨ ਦਰਬਾਰ ਸਾਹਿਬ ਅਤੇ ਨਾਨਕਾਣਾ ਸਾਹਿਬ ਵੱਲ ਰਿਹਾ। ਕੀਰਤਪੁਰ ਅਤੇ ਅਨੰਦਪੁਰ ਸਾਹਿਬ ਸੋਢੀਆਂ ਦੀ ਸੇਵਾ ਸੰਭਾਲ ਵਿਚ ਠੀਕ ਚਲਦੇ ਰਹੇ। ਬਾਕੀ ਗੁਰਦੁਆਰਿਆਂ ਵਿਚ ਵੀ ਵੱਡੇ ਮਸਲੇ ਨਹੀਂ ਦਿਸਦੇ ਸਨ, ਪਰ ਗੱਲ ਸਭ ਪਾਸੇ ਇਕੋ ਹੀ ਸੀ। ਮਹੰਤ ਉਨ੍ਹਾਂ ਨੂੰ ਆਪਣੀ ਜਾਇਦਾਦ ਸਮਝਦੇ ਸਨ।

ਦਰਬਾਰ ਸਾਹਿਬ ਦੀ ਸੇਵਾ ਸੰਭਾਲ ੧੭੯੯ ਵਿਚ ਅਕਾਲੀ ਫੂਲਾ ਸਿੰਘ ਕੋਲ ਸੀ। ੧੭੯੯ ਵਿਚ ਰਣਜੀਤ ਸਿੰਘ ਨੇ ਲਾਹੌਰ 'ਤੇ ਕਬਜ਼ਾ ਕਰ ਲਿਆ। ਦਸੰਬਰ ੧੮੦੨ ਵਿਚ ਉਸ ਨੇ ਅੰਮ੍ਰਿਤਸਰ 'ਤੇ ਵੀ ਹਮਲਾ ਕਰ ਦਿੱਤਾ। ਅਕਾਲੀ ਫੂਲਾ ਸਿੰਘ ਨੇ "ਗੁਰੂ ਕਾ ਚੱਕ" ਵਿਚ ਲੜਾਈ ਨਾ ਹੋਣ ਦਿੱਤੀ ਤੇ ਸਮਝੌਤਾ ਕਰਵਾ

ਦਿੱਤਾ। ਅੰਮ੍ਰਿਤਸਰ ਸ਼ਹਿਰ ਦੀ ਦੇਖ ਭਾਲ ਲਹਿਣਾ ਸਿੰਘ ਮਜੀਠੀਆ ਨੂੰ ਸੰਭਾਲ ਦਿੱਤੀ ਗਈ। ਲਹਿਣਾ ਸਿੰਘ ਨੇ ਦਰਬਾਰ ਸਾਹਿਬ ਦੀ ਸੇਵਾ ਸੰਭਾਲ ਦੇ ਮਸਲੇ 'ਤੇ ਅਕਾਲੀ ਫੂਲਾ ਸਿੰਘ ਨੂੰ ਕਦੇ ਵੀ ਕੁਝ ਨਾ ਆਖਿਆ।

੧੮੩੯ ਵਿਚ ਮਹਾਰਾਜਾ ਰਣਜੀਤ ਸਿੰਘ ਟੁਰ ਗਿਆ। ਅਕਾਲੀ ਫੂਲਾ ਸਿੰਘ ਪਹਿਲੋਂ ਹੀ ਸ਼ਹੀਦ ਹੋ ਚੁੱਕੇ ਸਨ। ਉਨ੍ਹਾਂ ਦੀ ਸ਼ਹੀਦੀ ਤੋਂ ਮਗਰੋਂ ਰਣਜੀਤ ਸਿੰਘ ਦੀ ਸਰਕਾਰ ਸਹੀ ਮਾਅਨਿਆਂ ਵਿਚ ਡੋਗਰੇ ਅਤੇ ਭਈਏ ਹੀ ਚਲਾ ਰਹੇ ਸਨ। ਉਨ੍ਹਾਂ ਦੇ ਦਰਬਾਰ ਸਾਹਿਬ ਤੇ ਹੋਰ ਵੱਡੇ ਗੁਰਦੁਆਰਿਆਂ ਦੇ ਮਹੰਤਾਂ ਨੂੰ ਵੀ ਆਪਣੇ ਹੱਥਾਂ ਵਿਚ ਲੈ ਲਿਆ। ਗੁਰਦੁਆਰਿਆਂ ਵਿਚ ਗ਼ਲਤ ਰਵਾਇਤਾਂ ਸ਼ੁਰੂ ਹੋ ਗਈਆਂ। (ਅੱਜ ਜਿੰਨੀਆਂ ਵੀ ਗ਼ਲਤ ਰਵਾਇਤਾਂ ਗੁਰਦੁਆਰਿਆਂ ਵਿਚ ਨਜ਼ਰ ਆ ਰਹੀਆਂ ਹਨ, ਉਹ ਸਾਰੀਆਂ ਡੋਗਰਿਆਂ ਦੀ ਸਾਜਿਸ਼ ਹੇਠ ਮਹੰਤਾਂ ਨੇ ਸ਼ੁਰੂ ਕੀਤੀਆਂ ਸਨ।)

੧੮੪੯ ਵਿਚ ਪੰਜਾਬ 'ਤੇ ਅੰਗਰੇਜ਼ਾਂ ਦਾ ਕਬਜ਼ਾ ਹੋ ਗਿਆ। ਡੋਗਰਿਆਂ ਦੀ ਤਾਕਤ ਹੁਣ ਖ਼ਤਮ ਹੋ ਗਈ। ਗੁਰਦੁਆਰਿਆਂ 'ਤੇ ਕਾਬਜ਼ ਮਹੰਤ ਆਜ਼ਾਦ ਹੋ ਗਏ। ਉਨ੍ਹਾਂ ਨੇ ਗੁਰਦੁਆਰਿਆਂ ਦਾ ਚੜ੍ਹਾਵਾ ਆਪਣੀ ਨਿੱਜੀ ਜਾਗੀਰ ਦੀ ਆਮਦਨੀ ਵਾਂਗ ਵਰਤਣਾ ਸ਼ੁਰੂ ਕਰ ਦਿੱਤਾ। ਕਈ ਜਗਹ ਪੈਸੇ ਦੀ ਵੰਡ ਅਤੇ ਸੇਵਾ ਦੇ ਸਵਾਲ 'ਤੇ ਝਗੜੇ ਵੀ ਹੋਏ।

੧੮੫੯ ਵਿਚ ਰਾਜਾ ਤੇਜਾ ਸਿੰਘ ਮਿਸਟਰ ਕਪੂਰ (ਡਿਪਟੀ ਕਮਿਸ਼ਨਰ ਅੰਮ੍ਰਿਤਸਰ) ਅਤੇ ਜੋਧ ਸਿੰਘ ਸਰਬਰਾਹ ਨੇ ਇਕ ਮੀਟਿੰਗ (੫ ਤੋਂ ੧੨ ਸਤੰਬਰ ੧੮੫੯) ਕਰ ਕੇ ਅੰਮ੍ਰਿਤਸਰ ਅਤੇ ਤਰਨ ਤਾਰਨ ਦੇ ਗੁਰਦੁਆਰਿਆਂ ਬਾਰੇ ਜ਼ਾਬਤਾ ਅਤੇ ਮਰਿਆਦਾ ਤਿਆਰ ਕੀਤੀ। ਇਸ ਖਰੜੇ 'ਤੇ ਸਿੱਖ ਆਗੂਆਂ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਤੋਂ ਇਲਾਵਾ ਸਰਬਰਾਹ, ਗ੍ਰੰਥੀਆਂ ਅਤੇ ਪੁਜਾਰੀਆਂ ਨੇ ਆਪਣੇ ਦਸਤਖ਼ਤ ਕੀਤੇ। ਇਸ ਮੌਕੇ 'ਤੇ ਦਰਬਾਰ ਸਾਹਿਬ ਅੰਮ੍ਰਿਤਸਰ ਅਤੇ ਤਰਨ ਤਾਰਨ ਦੇ ਪ੍ਰਬੰਧ ਵਾਸਤੇ ਇਕ ਕਮੇਟੀ ਬਣਾਈ ਗਈ। ਇਸ ਵਿਚ ਸ਼ਾਮਿਲ ਸਨਃ ਰਾਜਾ ਤੇਜਾ ਸਿੰਘ, ਸ਼ਮਸੇਰ ਸਿੰਘ ਸੰਧਾਵਾਲੀਆ, ਰਾਜਾ ਸੂਰਤ ਸਿੰਘ ਮਜੀਠੀਆ, ਭਗਵਾਨ ਸਿੰਘ, ਗਿਆਨੀ ਪਰਦੁਮਨ ਸਿੰਘ, ਗੁਲਾਬ ਸਿੰਘ ਭਾਗੋਵਾਲੀਆ, ਜੈਮਲ ਸਿੰਘ ਖੰਡਾ, ਸਰਦੂਲ ਸਿੰਘ, ਰਾਏ ਮੂਲ ਸਿੰਘ, ਰਾਜਾ ਸਿੰਘ ਮਾਨ। ਇਹ ਕਮੇਟੀ ਕੁਝ ਚਿਰ ਕਾਇਮ ਰਹੀ। ਮਗਰੋਂ ਸਰਕਾਰ ਨੇ ਇਸ ਦੀ ਜਗਹ ਇਕ ਹੋਰ ਕਮੇਟੀ ਬਣਾ ਦਿੱਤੀ। ਇਸ ਵਿਚ ਮੈਂਬਰ ਸਨ : ਰਾਜਾ ਦਿਆਲ ਸਿੰਘ, ਰਾਜਾ ਹਰਬੰਸ ਸਿੰਘ, ਠਾਕਰ ਸਿੰਘ ਸੰਧਾਵਾਲੀਆ, ਅਜੀਤ ਸਿੰਘ ਅਟਾਰੀ ਵਾਲਾ, ਅਰਜਨ ਸਿੰਘ ਚਾਹਲ, ਰਾਏ ਕਲਿਆਣ ਸਿੰਘ, ਅਤਰ ਸਿੰਘ ਭਦੌੜ, ਜਗਤ ਸਿੰਘ ਜੀਂਦ।

ਕੁਝ ਸਾਲ ਇਸੇ ਤਰ੍ਹਾਂ ਚਲਦਾ ਰਿਹਾ ਪਰ ਸਰਬਰਾਹ, ਗ੍ਰੰਥੀ ਤੇ ਪੁਜਾਰੀ ਆਪੋ ਆਪਣੀ ਚਲਾਂਦੇ ਰਹੇ। ਜਦੋਂ ਉਨ੍ਹਾਂ ਵਿਚ ਝਗੜਾ ਹੁੰਦਾ ਤਾਂ ਉਹ ਸਰਕਾਰ ਦੀ ਬਣਾਈ ਕਮੇਟੀ ਤਕ ਪਹੁੰਚ ਕਰਦੇ। ਇਸ ਤੋਂ ਇਲਾਵਾ ਕਮੇਟੀ ਦੀ ਕੋਈ ਪੁੱਛ ਪੜਤਾਲ ਨਹੀਂ ਸੀ। ਸੰਨ ੧੮੮੧ ਵਿਚ ਇਹ ਕਮੇਟੀ ਵੀ ਖ਼ਤਮ ਹੋ ਗਈ। ਹੁਣ

ਸਰਬਰਾਹ ਸਿੱਧਾ ਸਰਕਾਰ ਦੀ ਮਰਜ਼ੀ ਨਾਲ ਕੰਮ ਕਰਦਾ ਸੀ। ਉਸ ਨੂੰ ਸਿੱਖਾਂ ਦੀ ਕੋਈ ਪ੍ਰਵਾਹ ਨਹੀਂ ਸੀ। ਉਨ੍ਹਾਂ ਦਿਨਾਂ ਵਿਚ ਸਿੰਘ ਸਭਾ ਲਹਿਰ ਸ਼ੁਰੂ ਹੋ ਚੁੱਕੀ ਸੀ। ਸਿੱਖ ਆਗੂਆਂ ਨੇ ਸਰਕਾਰ ਨੂੰ ਪਹੁੰਚ ਕਰ ਕੇ ਗੁਰਦੁਆਰਿਆਂ ਦਾ ਇੰਤਜ਼ਾਮ ਠੀਕ ਕਰਨ ਵਾਸਤੇ ਇਕ ਕਮੇਟੀ ਬਣਾਉਣ ਵਾਸਤੇ ਆਖਿਆ। ਪੰਜਾਬ ਦੇ ਲੈਫ਼ਟੀਨੈਂਟ ਗਵਰਨਰ ਨੂੰ ਕੁਝ ਸਿੱਖ ਰਾਜੇ ਅਤੇ ਹੋਰ ਸਿੱਖ ਆਗੂ ਵੀ ਮਿਲੇ। ਗੱਲ ਭਾਰਤ ਦੇ ਵਾਇਸਰਾਏ ਲਾਰਡ ਰਿਪਨ ਤਕ ਵੀ ਪਹੁੰਚੀ। ਇਸ 'ਤੇ ਪੰਜਾਬ ਦੇ ਲੈਫ਼ਟੀਨੈਂਟ ਗਵਰਨਰ ਆਰ. ਈ. ਈਗਰਟਨ ਨੇ ਵਾਇਸਰਾਏ ਨੂੰ ਚਿੱਠੀ ਲਿਖ ਕੇ ਖ਼ਬਰਦਾਰ ਕੀਤਾ :

"I think it would be politically dangerous to allow the management of the sikh shrines to fall into the hands of a Committee emancipated from government control and I trust your Excellency will asist to pass such orders in the case as will enable to continue the system which has worked out successfully for more than 30 years..." R.E. Egerton 8-11-1881.

(ਮੇਰਾ ਖ਼ਿਆਲ ਹੈ ਕਿ ਸਿੱਖ ਗੁਰਦੁਆਰਿਆਂ ਦਾ ਇੰਤਜ਼ਾਮ ਇਕ ਅਜਿਹੀ ਕਮੇਟੀ, ਜੋ ਸਰਕਾਰੀ ਕੰਟਰੋਲ ਤੋਂ ਅਜ਼ਾਦ ਹੋਵੇ, ਦੇ ਹੱਥ ਵਿਚ ਦੇਣਾ, ਸਿਆਸੀ ਪੱਖ ਤੋਂ ਖ਼ਤਰਨਾਕ ਹੋਵੇਗਾ ਅਤੇ ਮੈਂ ਉਮੀਦ ਕਰਦਾ ਹਾਂ ਕਿ ਜਨਾਬ ਅਜਿਹੇ ਹੁਕਮ ਜਾਰੀ ਕਰਵਾਉਣ ਵਿਚ ਮਦਦਗਾਰ ਹੋਣਗੇ, ਜਿਸ ਨਾਲ ਪਿਛਲੇ ੩੦ ਸਾਲ ਤੋਂ ਕਾਮਯਾਬੀ ਨਾਲ ਚਲਦਾ ਇੰਤਜ਼ਾਮ ਜਾਰੀ ਰਹੇਗਾ।)

ਅੰਗਰੇਜ਼ ਸਰਕਾਰ ਇਹ ਕਦੇ ਵੀ ਨਹੀਂ ਚਾਹੁੰਦੀ ਸੀ ਕਿ ਗੁਰਦੁਆਰਿਆਂ ਦਾ ਇੰਤਜ਼ਾਮ ਸਿੱਖਾਂ ਦੇ ਹੱਥਾਂ ਵਿਚ ਚਲਾ ਜਾਵੇ। ਗੁਰਦੁਆਰਿਆਂ ਦੇ ਇੰਤਜ਼ਾਮ ਵਾਸਤੇ ਇਕ ਕਮੇਟੀ ਬਣਨ ਨਾਲ, ਸਿੱਖਾਂ ਵਾਸਤੇ ਇਕ ਪਲੇਟਫ਼ਾਰਮ, ਇਕ ਜਮਾਤ, ਇਕ ਇਤਹਾਦ ਅਤੇ ਇਕ ਤਾਕਤ ਬਣ ਜਾਣੀ ਸੀ। (ਜਿਵੇਂ ਅੱਜ ਬਣ ਚੁੱਕਿਆ ਹੈ)। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੱਜ ਆਪਣੇ ਆਪ ਵਿਚ ਇਕ ਪੂਰੀ ਹਕੂਮਤ ਹੈ (State within a State)। ਇਸ ਦਾ ਹਊਆ ੧੮੮੧ ਤੇ ੧੯੨੦-੨੫ ਵਿਚ ਵੀ ਓਨਾਂ ਹੀ ਸੀ, ਜਿੰਨਾ ਕਿ ੧੯੯੯ ਵਿਚ ਹੈ।

ਉਨ੍ਹਾਂ ਦਿਨਾਂ ਵਿਚ ਦਰਬਾਰ ਸਾਹਿਬ ਦੇ ਪੁਜਾਰੀਆਂ ਦੇ ਝਗੜੇ ਵਿਚ ਇਕ ਮੁਕੱਦਮਾ ਅਦਾਲਤ ਵਿਚ ਚਲਾ ਗਿਆ। ੧੮੮੬ ਵਿਚ ਮੁਕਦਮਾ ਨੰਬਰ ੮੦੭, ਨਰੈਣ ਸਿੰਘ ਬਨਾਮ ਭਗਤ ਸਿੰਘ, ਵਿਚ ਦੀਵਾਨੀ ਅਦਾਲਤ ਨੇ ਫ਼ੈਸਲਾ ਦਿੱਤਾ ਕਿ "੩੫ ਸਾਲ ਤੋਂ ਵੱਧ ਉਮਰ ਦਾ, ਸਿਰਫ਼ ਰਹਿਤਧਾਰੀ, ਸਿੱਖ ਹੀ ਦਰਬਾਰ ਸਾਹਿਬ ਦਾ ਗ੍ਰੰਥੀ ਬਣ ਸਕਦਾ ਹੈ।" ਇਸ ਨਾਲ ਕੋਈ ਵੱਡਾ ਫ਼ਰਕ ਤਾਂ ਨਾ ਪਿਆ ਪਰ ਗੁਰਦੁਆਰਿਆਂ ਦੇ ਗ੍ਰੰਥੀ ਬਣਨ ਦੇ ਨਾਂ 'ਤੇ ਹਿੰਦੂਆਂ ਦਾ ਦਖ਼ਲ ਕੁਝ ਘਟ ਗਿਆ।

ਉਸ ਵੇਲੇ ਸਿੰਘ ਸਭਾ ਲਹਿਰ ਸ਼ੁਰੂ ਹੋ ਚੁੱਕੀ ਸੀ। ਸਿੰਘ ਸਭਾ ਲਹਿਰ ਨੇ ਸਕੂਲ

ਖੋਲ੍ਹਣ, ਧਰਮ ਪ੍ਰਚਾਰ ਕਰਨ ਅਤੇ ਸਿੱਖ ਕਲਚਰ ਨੂੰ ਸੰਭਾਲਣ ਵਲ ਵਧੇਰੇ ਧਿਆਨ ਦਿੱਤਾ। ਉਨ੍ਹਾਂ ਨੇ ਨਾ ਤਾਂ ਸਿੱਖ ਸਿਆਸਤ ਵਿਚ ਕੋਈ ਰੋਲ ਅਦਾ ਕੀਤਾ ਤੇ ਨਾ ਹੀ ਗੁਰਦੁਆਰਿਆਂ ਦੀ ਹਾਲਤ ਦਾ ਖਿਆਲ ਕੀਤਾ। ਮਹੰਤ, ਪੁਜਾਰੀ ਤੇ ਸਰਬਰਾਹ ਦਿਨੋ ਦਿਨ ਆਪ-ਹੁਦਰੇ ਹੁੰਦੇ ਜਾ ਰਹੇ ਸਨ। ਗੁਰਦੁਆਰਿਆਂ ਵਿਚ ਅ-ਸਿੱਖ ਮਰਿਆਦਾ ਲਾਗੂ ਹੋ ਰਹੀ ਸੀ। ਬ੍ਰਿਟਿਸ਼ ਸਰਕਾਰ ਇਸ ਵਿਚ ਖੁਸ਼ ਸੀ ਕਿ ਸਿੱਖ ਧਰਮ ਵਿਚ ਮਿਲਾਵਟ ਵਧੇ, ਸਿੱਖੀ ਦਾ ਪ੍ਰਚਾਰ ਘਟੇ, ਗੁਰਦੁਆਰਿਆਂ ਦੀ ਹਾਲਤ ਖ਼ਰਾਬ ਹੋਵੇ। ਸਿੱਖਾਂ ਦਾ ਨੁਕਸਾਨ ਬ੍ਰਿਟਿਸ਼ ਸਰਕਾਰ ਅਤੇ ਈਸਾਈ ਮਿਸ਼ਨਰੀਆਂ ਦੇ ਫ਼ਾਇਦੇ ਵਿਚ ਸੀ।

ਇਸ ਮਾਹੌਲ ਵਿਚ ੫ ਮਾਰਚ ੧੮੯੨ ਦੇ ਦਿਨ ਖਾਲਸਾ ਕਾਲਜ ਅੰਮ੍ਰਿਤਸਰ ਦੀ ਨੀਂਹ ਰੱਖੀ ਗਈ। ਇਸ ਨੇ ਸਿੱਖਾਂ ਨੂੰ ਇਲਮ ਪੱਖੋਂ ਭਰਪੂਰ ਕੀਤਾ। ਇਸ ਕਾਲਜ ਦੇ ਪ੍ਰੋਫ਼ੈਸਰ ਤੇ ਸਟੂਡੈਂਟਸ ਨੇ ਅੱਗੋਂ ਜਾ ਕੇ ਸਿੱਖ ਕੌਮ ਦੀ ਲੀਡਰਸ਼ਿਪ ਵਿਚ ਅਹਿਮ ਰੋਲ ਅਦਾ ਕੀਤਾ।

ਇਨ੍ਹੀਂ ਦਿਨੀਂ ਪੰਚ ਖਾਲਸਾ ਦੀਵਾਨ, ਭਸੌੜ ਵੀ ਆਪਣਾ ਰੋਲ ਅਦਾ ਕਰ ਰਿਹਾ ਸੀ। ੩੦ ਅਕਤੂਬਰ ੧੯੦੨ ਦੇ ਦਿਨ ਚੀਫ਼ ਖਾਲਸਾ ਦੀਵਾਨ ਬਣ ਗਿਆ। ਉਨ੍ਹਾਂ ਸਿੰਘ ਸਭਾ ਲਹਿਰ ਦਾ ਪ੍ਰੋਗਰਾਮ ਅਪਣਾਈ ਰੱਖਿਆ। ਇਸ ਤੋਂ ਇਲਾਵਾ "ਸਿੱਖ ਐਜੂਕੇਸ਼ਨਲ ਕਾਨਫ਼ਰੰਸ" ਲੜੀ ਵੀ ਸਿੱਖਾਂ ਨੂੰ ਆਪਣੇ ਹੱਕਾਂ ਬਾਰੇ ਖ਼ਬਰਦਾਰ ਕਰਨ ਅਤੇ ਇਕ ਲੜੀ ਵਿਚ ਪ੍ਰੋਣ ਵਿਚ ਕੁਝ ਰੋਲ ਅਦਾ ਕਰਦੀ ਰਹੀ। ਹੌਲੀ ਹੌਲੀ ਹਰ ਪਾਸੇ ਸਕੂਲ ਖੁਲ੍ਹਣੇ ਸ਼ੁਰੂ ਹੋ ਗਏ। ਖਾਲਸਾ ਕਾਲਜ ਅੰਮ੍ਰਿਤਸਰ ਅਤੇ ਸਿੱਖ ਸਕੂਲਾਂ ਨੇ ਸਿੱਖ ਆਗੂਆਂ ਦੀ ਇਕ ਵੱਡੀ ਕਤਾਰ ਖੜੀ ਕੀਤੀ। ਉਨ੍ਹਾਂ ਵਿੱਚੋਂ ਮੁਖ ਸਨ : ਮਾਸਟਰ ਤਾਰਾ ਸਿੰਘ, ਮਾਸਟਰ ਮੋਤਾ ਸਿੰਘ, ਮਾਸਟਰ ਸੁੰਦਰ ਸਿੰਘ, ਪ੍ਰੋ: ਜੋਧ ਸਿੰਘ, ਬਾਵਾ ਹਰਕਿਸ਼ਨ ਸਿੰਘ, ਪ੍ਰੋ: ਨਿਰੰਜਨ ਸਿੰਘ, ਹੈਡ ਮਾਸਟਰ ਮਹਿਤਾਬ ਸਿੰਘ, ਗੋਪਾਲ ਸਿੰਘ ਕੌਮੀ, ਅਕਾਲੀ ਮੰਗਲ ਸਿੰਘ, ਗਿਆਨੀ ਕਰਤਾਰ ਸਿੰਘ, ਗਿਆਨੀ ਹੀਰਾ ਸਿੰਘ ਦਰਦ, ਸਰਦੂਲ ਸਿੰਘ ਕਵੀਸ਼ਰ ਤੇ ਹੋਰ ਕਈ। ਇਨ੍ਹਾਂ ਅਦਾਰਿਆਂ ਦੇ ਸੇਵਾਦਾਰਾਂ ਤੋਂ ਇਲਾਵਾ ਹੋਰ ਵੀ ਕਈ ਸਿੱਖ ਇਸ ਮਾਹੌਲ ਵਿਚ ਲੀਡਰਸ਼ਿਪ 'ਚ ਸ਼ਾਮਿਲ ਹੋਏ, ਜਿਵੇਂ ਸ੍ਰ: ਹਰਚੰਦ ਸਿੰਘ ਲਾਇਲਪੁਰੀ, ਸ੍ਰ: ਤੇਜਾ ਸਿੰਘ ਸਮੁੰਦਰੀ, ਜ: ਕਰਤਾਰ ਸਿੰਘ ਝੱਬਰ, ਸ੍ਰ: ਦਾਨ ਸਿੰਘ ਵਿਛੋਆ, ਸ. ਸਰਮੁਖ ਸਿੰਘ, ਸ. ਜਸਵੰਤ ਸਿੰਘ (ਝਬਾਲ ਭਰਾ), ਸ. ਹਰਬੰਸ ਸਿੰਘ ਅਟਾਰੀ, ਸ. ਅਮਰ ਸਿੰਘ (ਸ਼ੇਰੇ-ਪੰਜਾਬ) ਵਗੈਰਾ।

੮ ਅਪ੍ਰੈਲ ੧੯੦੭ ਦੇ ਦਿਨ ਖਾਲਸਾ ਦੀਵਾਨ ਲਾਹੌਰ ਨੇ ਆਪਣੇ ਸ਼ੈਸ਼ਨ (੬ ਤੋਂ ੮ ਅਪ੍ਰੈਲ) ਵਿਚ ਮੰਗ ਕੀਤੀ ਕਿ ਦਰਬਾਰ ਸਾਹਿਬ ਦਾ ਸਰਕਾਰ ਵੱਲੋਂ ਨਾਮਜ਼ਦ ਸਰਬਰਾਹ ਹਟਾ ਕੇ, ਦਰਬਾਰ ਸਾਹਿਬ ਦੇ ਇੰਤਜ਼ਾਮ ਵਾਸਤੇ ਸਿੱਖ ਮੁਖੀਆਂ ਦੀ ਇਕ ਕਮੇਟੀ ਬਣਾਈ ਜਾਏ। ੯-੧੦ ਅਪ੍ਰੈਲ ੧੯੦੭ ਦੇ ਇਕੱਠ ਵਿਚ ਵੀ ਤਰਨ ਤਾਰਨ ਤੇ ਹੋਰ ਗੁਰਦੁਆਰਿਆਂ ਦੀ ਹਾਲਤ 'ਤੇ ਫ਼ਿਕਰ ਦਾ ਇਜ਼ਹਾਰ ਕੀਤਾ ਗਿਆ।

੧੯੧੨ ਵਿਚ ਜ: ਕਰਤਾਰ ਸਿੰਘ ਝੱਬਰ ਨੇ "ਖਾਲਸਾ ਦੀਵਾਨ ਖਰਾ ਸੌਦਾ ਬਾਰ" ਨਾਂ ਦੀ ਜਥੇਬੰਦੀ ਬਣਾ ਕੇ ਗੁਰਦੁਆਰਾ ਸੁਧਾਰ ਦਾ ਮੁੱਢਲਾ ਕੰਮ ਸ਼ੁਰੂ ਕੀਤਾ। ਮਗਰੋਂ ਇਸ ਦਾ ਨਾਂ "ਅਕਾਲੀ ਦਲ ਖਰਾ ਸੌਦਾ ਬਾਰ" ਰੱਖ ਦਿੱਤਾ ਗਿਆ। ੧੯੧੪ ਵਿਚ ਭਾਈ ਮਹਿਤਾਬ ਸਿੰਘ ਬੀਰ ਨੇ "ਖਾਲਸਾ ਬਿਰਾਦਰੀ" ਜਥਾ ਬਣਾ ਕੇ ਸੇਵਾ ਸ਼ੁਰੂ ਕੀਤੀ।

੧੪ ਜਨਵਰੀ ੧੯੧੪ ਦੇ ਦਿਨ ਬ੍ਰਿਟਿਸ਼ ਸਰਕਾਰ ਨੇ ਵਾਇਸਰਾਇ ਦੀ ਕੋਠੀ ਵੱਲ ਸਿੱਧੀ ਸੜਕ ਬਣਾਉਣ ਵਾਸਤੇ ਗੁਰਦੁਆਰਾ ਰਕਾਬ ਗੰਜ ਦਿੱਲੀ ਦੀ ਦੀਵਾਰ ਢਾਹ ਦਿੱਤੀ। ਸਿੱਖਾਂ ਵਿਚ ਇਸ ਦੇ ਖਿਲਾਫ਼ ਰੋਸ ਜਾਗਿਆ। ਸ: ਹਰਚੰਦ ਸਿੰਘ ਤੇ ਮਾਸਟਰ ਸੁੰਦਰ ਸਿੰਘ ਲਾਇਲਪੁਰੀ ਤੇ ਕੁਝ ਹੋਰਾਂ ਨੇ ਇਸ ਮਸਲੇ ਨੂੰ ਸਿੱਖ ਪੰਥ ਅੱਗੇ ਪੇਸ਼ ਕੀਤਾ। ੧੦ ਤੋਂ ੧੨ ਅਪ੍ਰੈਲ ੧੯੧੪ ਨੂੰ ਸਿੱਖ ਐਜੂਕੇਸ਼ਨਲ ਕਾਨਫ਼ਰੰਸ ਜਲੰਧਰ ਵਿਚ ਹੋਈ। ਮਾਸਟਰ ਸੁੰਦਰ ਸਿੰਘ ਤੇ ਸ੍ਰ: ਹਰਚੰਦ ਸਿੰਘ ਨੇ ਕਾਨਫ਼ਰੰਸ ਵਿਚ ਗੁਰਦੁਆਰਾ ਰਕਾਬ ਗੰਜ ਦਾ ਮਸਲਾ ਉਠਾਉਣਾ ਚਾਹਿਆ। ਜਦੋਂ ਕਮੇਟੀ ਵਾਲੇ ਨਾ ਮੰਨੇ ਤਾਂ ਇਨ੍ਹਾਂ ਨੇ ਉੱਚੀ ਅਵਾਜ਼ ਵਿਚ ਹਾਜ਼ਰ ਸਿੱਖਾਂ ਵਿਚ ਮਸਲਾ ਰੱਖਣਾ ਚਾਹਿਆ। ਇਸ 'ਤੇ ਕਾਨਫ਼ਰੰਸ ਕਮੇਟੀ ਨੇ ਪੁਲਿਸ ਦੀ ਮਦਦ ਨਾਲ ਉਨ੍ਹਾਂ ਨੂੰ ਕਾਨਫ਼ਰੰਸ ਵਿੱਚੋਂ ਕੱਢ ਦਿੱਤਾ। ਇਨ੍ਹਾਂ ਨੇ ਜਲੰਧਰ ਸਟੇਸ਼ਨ 'ਤੇ ਆ ਕੇ ਇਕ ਜਲਸਾ ਕਰ ਕੇ ਲੋਕਾਂ ਨੂੰ ਹਾਲਾਤ ਦੱਸੇ ਅਤੇ ਗੁਰਦੁਆਰਾ ਰਕਾਬ ਗੰਜ ਦੀ ਕੰਧ ਮੁੜ ਉਸਾਰਨ ਦੀ ਮੰਗ ਕੀਤੀ। ਇਸ 'ਤੇ ਚੀਫ਼ ਖਾਲਸਾ ਦੀਵਾਨ ਨੇ ੩ ਮਈ ੧੯੧੪ ਨੂੰ ਅੰਮ੍ਰਿਤਸਰ 'ਚ ਕੁਝ ਖਾਸ ਸਿੱਖਾਂ ਦਾ ਇਕੱਠ ਬੁਲਾਇਆ ਅਤੇ ਇਕ-ਦੋ ਮਤੇ ਧੱਕੇ ਨਾਲ ਪਾਸ ਹੋਣ ਦਾ ਐਲਾਨ ਕੀਤਾ। ਇਕ ਮਤੇ ਵਿਚ ਸਰਕਾਰ ਤੋਂ ਮੰਗ ਕੀਤੀ ਸੀ ਕਿ ਸਰਕਾਰ ਗੁਰਦੁਆਰਾ ਰਕਾਬ ਗੰਜ ਦੀ ਕੰਧ ਮੁੜ ਉਸਾਰ ਦੇਵੇ। ਜੇ ਕਰ ਕਿਸੇ ਹਾਲਤ ਵਿਚ ਅਜਿਹਾ ਨਾ ਹੋ ਸਕਦਾ ਹੋਵੇ ਤਾਂ ਗੁਰਦੁਆਰੇ ਦੀ ਜ਼ਮੀਨ ਦਾ ਰਕਬਾ ਘਟਾਏ ਬਿਨਾਂ ਉਸ ਜਗਹ ਦੀ ਵਿਉਂਤ ਕੀਤੀ ਜਾਏ।" ਇਸ ਮਤੇ ਦਾ ਮਤਲਬ ਸਾਫ਼ ਸੀ ਕਿ "ਸਰਕਾਰ ਨੂੰ ਦੀਵਾਰ ਬਣਾਉਣ ਦੀ ਕੋਈ ਜ਼ਰੂਰਤ ਨਹੀਂ ਤੇ ਜਿੰਨੀ ਜ਼ਮੀਨ ਸਰਕਾਰ ਨੇ ਲੈਣੀ ਹੋਵੇ, ਲੈ ਲਵੇ ਤੇ ਕਿਸੇ ਹੋਰ ਪਾਸਿਓਂ ਦੇ ਦੇਵੇ। ਇਹ ਤਾਂ ਸਿੱਧੀ ਸਰਕਾਰ ਦੀ ਹਮਾਇਤ ਸੀ। ਲਾਇਲਪੁਰ ਦੇ ਸਿੱਖ ਵਰਕਰਾਂ ਨੇ ਬੜਾ ਰੌਲਾ ਪਾਇਆ ਪਰ ਦੀਵਾਨ ਦੀ ਕਮੇਟੀ ਨੇ ਜ਼ਰਾ ਵੀ ਪ੍ਰਵਾਹ ਨਾ ਕੀਤੀ। ਇਸੇ 'ਤੇ ਇਨ੍ਹਾਂ ਨੇ ੩੦ ਮਈ ਦੇ ਦਿਨ ਇਕ ਵੱਡਾ ਇਕੱਠ ਬੁਲਾ ਲਿਆ। ਇਸ ਵੱਡੇ ਇਕੱਠ ਵਿਚ ਮਤਾ ਪਾਸ ਹੋਇਆ ਕਿ ਸਰਕਾਰ ਹਰ ਹਾਲਤ ਵਿਚ ਗੁਰਦੁਆਰੇ ਦੀ ਕੰਧ ਮੁੜ ਉਸਾਰ ਕੇ ਦੇਵੇ। ਉਨ੍ਹੀਂ ਦਿਨੀਂ ਜੰਗ ਸ਼ੁਰੂ ਹੋ ਚੁੱਕੀ ਸੀ ਤੇ ਸਰਕਾਰ ਨੇ ਸਿੱਖ ਆਗੂਆਂ ਨੂੰ ਕਿਹਾ ਕਿ ਉਹ ਜੰਗ ਵਿਚ ਅੰਗਰੇਜ਼ਾਂ ਦਾ ਸਾਥ ਦੇਣ, ਜੰਗ ਮੁਕਣ 'ਤੇ ਦੀਵਾਰ ਬਣਾ ਦਿੱਤੀ ਜਾਏਗੀ। ਸੋ, ਉਸ ਵੇਲੇ ਮੋਰਚਾ ਲਗਦਾ ਲਗਦਾ ਰਹਿ ਗਿਆ।

ਇਕ ਪਾਸੇ ਤਾਂ ਸਰਕਾਰ ਨੇ ਸਿੱਖਾਂ ਤੋਂ ਮਦਦ ਮੰਗੀ ਤੇ ਦੂਜੇ ਪਾਸੇ

ਕਾਮਾ-ਗਾਟਾ-ਮਾਰੂ ਜਹਾਜ਼ ਦੇ ਮੁਸਾਫ਼ਿਰਾਂ ਨਾਲ ਧੱਕਾ ਤੇ ਜ਼ੁਲਮ ਕੀਤਾ। ਇਨ੍ਹੀਂ ਦਿਨੀਂ ਹੀ ਗ਼ਦਰ ਲਹਿਰ ਸ਼ੁਰੂ ਹੋ ਗਈ। ਗਦਰ ਲਹਿਰ ਭਾਵੇਂ ਨਾਕਾਮਯਾਬ ਰਹੀ ਤੇ ਇਸ ਦੇ ਸਾਰੇ ਲੀਡਰ ਜੇਲ੍ਹਾਂ ਵਿਚ ਬੰਦ ਕਰ ਦਿੱਤੇ ਗਏ ਪਰ ਇਸ ਨੇ ਵਰਕਰਾਂ, ਦੀ ਇਕ ਲੰਬੀ ਕਤਾਰ ਖੜ੍ਹੀ ਕਰ ਦਿੱਤੀ। ਮਗਰੋਂ, ਇਨ੍ਹਾਂ ਵਿੱਚੋਂ ਬਹੁਤੇ ਵਰਕਰ ਸ਼੍ਰੋਮਣੀ ਅਕਾਲੀ ਦਲ ਤੇ ਬੱਬਰ ਅਕਾਲੀ ਦਲ ਨਾਲ ਜੁੜ ਗਏ।

ਨਵੰਬਰ ੧੯੧੮ ਵਿਚ ਪਹਿਲੀ ਵੱਡੀ ਜੰਗ ਮੁੱਕ ਗਈ ਪਰ ਸਰਕਾਰ ਨੇ ਗੁਰਦੁਆਰਾ ਰਕਾਬ ਗੰਜ ਦੀ ਦੀਵਾਰ ਨਾ ਬਣਾਈ ਸਗੋਂ ਇਕ ਹੋਰ ਇਨਾਮ "ਰੌਲਟ ਐਕਟ" ਬਣਾ ਕੇ ਦਿੱਤਾ। ੧੩ ਅਪ੍ਰੈਲ ੧੯੧੯ ਦੇ ਦਿਨ ਜਲ੍ਹਿਆਂ ਵਾਲਾ ਬਾਗ ਵਿਚ ੩੭੯ ਬੰਦੇ ਸ਼ਹੀਦ ਤੇ ੨੦੦੦ ਜ਼ਖ਼ਮੀ ਕਰ ਕੇ ਨਵੀਂ ਭਾਜੀ ਪਾ ਦਿੱਤੀ। ਮਾਰਸ਼ਲ ਲਾਅ ਹੇਠਾਂ ਬਹੁਤ ਸਾਰੇ ਲੋਕ ਗ੍ਰਿਫ਼ਤਾਰ ਕੀਤੇ ਗਏ। ੨੩ ਜੁਲਾਈ ੧੯੧੯ ਦੇ ਦਿਨ ਮਾਰਸ਼ਲ ਲਾਅ ਵਾਪਿਸ ਲੈ ਲਿਆ ਗਿਆ। ਮਾਰਸ਼ਲ ਲਾਅ ਮੁੱਕਣ ਮਗਰੋਂ, ਹਿੰਦੂਆਂ ਨੇ ਕਾਂਗਰਸ ਅਤੇ ਮੁਸਲਮਾਨਾਂ ਨੇ ਮੁਸਲਮ ਲੀਗ ਨੂੰ ਜਥੇਬੰਦ ਕਰਨਾ ਸ਼ੁਰੂ ਕਰ ਦਿੱਤਾ। ਗੁਰਦੁਆਰਾ ਰਕਾਬ ਗੰਜ ਦੇ ਮਸਲੇ 'ਤੇ ਚੀਫ਼ ਖਾਲਸਾ ਦੀਵਾਨ ਸਿੱਖਾਂ 'ਚੋਂ ਆਪਣੀ ਸਾਖ ਗੁਆ ਬੈਠਾ। ਇਸ ਹਾਲਤ ਵਿਚ ਸਿੱਖਾਂ ਨੇ ਇਕ ਨਵੀਂ ਜਥੇਬੰਦੀ ਦੀ ਜ਼ਰੂਰਤ ਮਹਿਸੂਸ ਕੀਤੀ। ਇਸ ਦੇ ਨਤੀਜੇ ਵਜੋਂ ੨੭ ਦਸੰਬਰ ੧੯੧੯ ਦੇ ਦਿਨ ਸਿੱਖ ਲੀਗ (ਮਗਰੋਂ ਸੈਂਟਰਲ ਸਿੱਖ ਲੀਗ) ਕਾਇਮ ਹੋਈ।

**ਗੁਰਦੁਆਰਾ ਸੁਧਾਰ ਲਹਿਰ ਦਾ ਜਨਮ :**

ਸਿੱਖ ਲੀਗ ਭਾਵੇਂ ੧੯੧੯ ਵਿਚ ਕਾਇਮ ਹੋ ਗਈ ਪਰ ਇਸ ਨੇ ਕੋਈ ਵੱਡੀ ਕਾਰਵਾਈ ਨਾ ਕੀਤੀ। ਚਾਰ ਪੰਜ ਮਹੀਨੇ ਲੰਘ ਜਾਣ ਮਗਰੋਂ ਵੀ ਸਿੱਖ ਲੀਗ ਅਜੇ ਸਿਰਫ਼ ਕਾਗ਼ਜ਼ੀ ਜਥੇਬੰਦੀ ਸੀ। ਦੂਜੇ ਪਾਸੇ, ਸੰਜੀਦਾ ਸਿੱਖ ਆਗੂ ਗੁਰਦੁਆਰਿਆਂ ਦੀ ਹਾਲਤ ਤੋਂ ਵੀ ਪ੍ਰੇਸ਼ਾਨ ਸਨ। ਉਨ੍ਹਾਂ ਨੂੰ ਗੁਰਦੁਆਰਿਆਂ ਦੀ ਨਿੱਘਰਦੀ ਹਾਲਤ ਦਾ ਵੀ ਅਹਿਸਾਸ ਹੋ ਰਿਹਾ ਸੀ। ਵੱਖ-ਵੱਖ ਇਲਾਕਿਆਂ ਵਿਚ ਸਿੱਖ ਆਗੂ ਗੁਰਦੁਆਰਿਆਂ ਦਾ ਇੰਤਜ਼ਾਮ ਠੀਕ ਕਰਵਾਉਣ ਵਾਸਤੇ ਵਿਚਾਰਾਂ ਕਰ ਰਹੇ ਸਨ। ਗੁਰਦੁਆਰਾ ਰਕਾਬ ਗੰਜ ਦਾ ਮਸਲਾ ਵੀ ਅਜੇ ਉੱਥੇ ਹੀ ਸੀ।

**ਰੋਜ਼ਾਨਾ 'ਅਕਾਲੀ' ਅਖ਼ਬਾਰ :**

੧੯੨੦ ਦੀਆਂ ਗਰਮੀਆਂ ਵਿਚ ਸੰਜੀਦਾ ਸਿੱਖ ਆਗੂਆਂ ਨੇ ਪੰਜਾਬ ਦੇ ਵੱਖ ਵੱਖ ਇਲਾਕਿਆਂ ਵਿਚ ਅੰਮ੍ਰਿਤ ਪ੍ਰਚਾਰ ਦੀ ਲਹਿਰ ਚਲਾਈ। ਇਨ੍ਹਾਂ ਨੇ ਇਸ ਦੇ ਨਾਲ ਹੀ ਸਿੱਖਾਂ ਦੀ ਧਾਰਮਿਕ ਅਤੇ ਸਿਆਸੀ ਹਾਲਤ ਬਾਰੇ ਵਿਚਾਰਾਂ ਵੀ ਕੀਤੀਆਂ। ਗੁਰਦੁਆਰਿਆਂ ਦੀ ਹਾਲਤ ਦਾ ਚਰਚਾ ਵੀ ਚਲਿਆ। ਲੋਕ ਹੁਣ ਟੋਲੀਆਂ ਬਣਾ ਕੇ ਪਿੰਡਾਂ ਤੋਂ ਸ਼ਹਿਰਾਂ ਵੱਲ ਨਿਕਲਣ ਲੱਗੇ। ਖੁਲ੍ਹਾ ਦਾਹੜਾ, ਹੱਥ ਵਿਚ ਕਿਰਪਾਨ, ਹਰ ਸੰਜੀਦਾ ਸਿੱਖ ਦੀ ਜ਼ਿੰਦਗੀ ਦਾ ਹਿੱਸਾ ਬਣ ਗਈ।

੧ ਮਈ ੧੯੨੦ ਦੇ ਦਿਨ ਮਾਸਟਰ ਸੁੰਦਰ ਸਿੰਘ, ਸਰਦਾਰ ਹਰਚੰਦ ਸਿੰਘ ਲਾਇਲਪੁਰੀ, ਸਰਦੂਲ ਸਿੰਘ ਕਵੀਸ਼ਰ, ਗਿ: ਹੀਰਾ ਸਿੰਘ ਦਰਦ ਤੇ ਉਨ੍ਹਾਂ ਦੇ ਸਾਥੀ

ਲਾਹੌਰ ਇਕੱਠੇ ਹੋਏ ਅਤੇ ਰੋਜ਼ਾਨਾ 'ਅਕਾਲੀ' ਅਖ਼ਬਾਰ ਕੱਢਣ ਦਾ ਫ਼ੈਸਲਾ ਕੀਤਾ। ੨੧ ਮਈ ੧੯੨੦ ਦੇ ਦਿਨ ਪਹਿਲਾ ਪਰਚਾ ਛਪਿਆ। ਪਹਿਲੇ ਦਿਨ ਤੋਂ ਹੀ ਅਕਾਲੀ ਅਖ਼ਬਾਰ ਸਿੱਖ ਪੰਥ ਵਿਚ ਹਰਦਿਲ-ਅਜ਼ੀਜ਼ ਹੋ ਗਿਆ। 'ਅਕਾਲੀ' ਅਖ਼ਬਾਰ ਨੇ ਸਭ ਤੋਂ ਵੱਡਾ ਫ਼ਾਇਦਾ ਇਹ ਪਹੁੰਚਾਇਆ ਕਿ ਦੂਰ-ਦੁਰਾਡੇ ਬੈਠੇ, ਇਕੱਲੇ-ਇਕੱਲੇ ਸਿੱਖ ਆਗੂ ਅਤੇ ਵਰਕਰ ਇਕ ਦੂਜੇ ਨਾਲ ਜੁੜ ਗਏ।

'ਅਕਾਲੀ' ਅਖ਼ਬਾਰ ਨੇ ਮਾਅਰਕੇ ਦਾ ਰੋਲ ਅਦਾ ਕੀਤਾ। ਹਰ ਪਾਸੇ 'ਅਕਾਲੀ' 'ਅਕਾਲੀ' ਅਤੇ 'ਅਕਾਲ', 'ਅਕਾਲ' ਹੋਣ ਲੱਗ ਪਈ। ਅਕਾਲੀ ਅਖ਼ਬਾਰ ਨਾਲ ਸੈਂਕੜੇ, ਤੇ ਫਿਰ ਹਜ਼ਾਰਾਂ, ਸਿੱਖ ਇਕ ਦੂਜੇ ਨਾਲ ਜੁੜ ਗਏ। ਇਨ੍ਹਾਂ ਸਾਰਿਆਂ ਨੂੰ ਅਚਾਨਕ 'ਅਕਾਲੀ' ਆਖਿਆ ਜਾਣ ਲੱਗ ਪਿਆ। ਇਨ੍ਹਾਂ ਵਰਕਰਾਂ ਦੀ ਪੰਥ ਵਿਚ ਲਾਸਾਨੀ ਥਾਂ ਬਣ ਗਈ। ਹੌਲੀ-ਹੌਲੀ, ਹਰ ਪਾਸੇ, ਨੀਲੀਆਂ ਪੱਗਾਂ ਤੇ ਕਿਰਪਾਨਾਂ ਵਾਲੇ ਅਕਾਲੀ ਨਜ਼ਰ ਆਉਣ ਲੱਗ ਪਏ। ਸਾਰਾ ਸਿੱਖ ਪੰਥ ਇਨ੍ਹਾਂ ਦੇ ਆਖੇ 'ਤੇ ਫੁਲ ਚੜ੍ਹਾਉਣ ਵਾਸਤੇ ਤਿਆਰ ਹੋ ਗਿਆ ਸੀ। ਸਮੁੱਚਾ 'ਸਿੱਖ ਹੋਮਲੈਂਡ' ਹੁਣ 'ਅਕਾਲੀ' ਬਣਦਾ ਜਾਪਣ ਲੱਗ ਪਿਆ। ਇਸ ਮਾਹੌਲ ਵਿਚ ਇਕ ਅਣ-ਐਲਾਨੀ 'ਅਕਾਲੀ ਲਹਿਰ' ਚਲ ਪਈ। ਬਿਨਾਂ ਕਿਸੇ ਇਕੱਠ ਤੋਂ, ਬਗੈਰ ਕਿਸੇ ਮੀਟਿੰਗ ਤੋਂ, ਇਕ ਲਹਿਰ, ਇਕ ਜਮਾਤ, ਤੇ ਇਕ ਜਥੇਬੰਦੀ ਜਨਮ ਲੈ ਰਹੀ ਸੀ। ਸਿਰਫ਼ ਇਕ ਚਿੰਗਾਰੀ ਦੀ ਜ਼ਰੂਰਤ ਸੀ, ਜਿਸ ਨੇ ਭਾਂਬੜ ਬਣ ਜਾਣਾ ਸੀ।

**ਗੁਰਦੁਆਰਾ ਚੁਮਾਲਾ ਸਾਹਿਬ :**

ਗੁਰਦੁਆਰਿਆਂ ਦੀ ਹਾਲਤ ਦੇ ਸੁਧਾਰ ਵਾਸਤੇ ਅਕਾਲੀ ਵਰਕਰ ਕਈ ਚਿਰਾਂ ਤੋਂ ਕੋਸ਼ਿਸ਼ਾਂ ਕਰ ਰਹੇ ਸਨ। ਮਹੰਤਾਂ ਨੇ ਗੁਰਦੁਆਰਿਆਂ ਨੂੰ ਆਪਣੀ ਜਾਗੀਰ ਸਮਝ ਰੱਖਿਆ ਸੀ। ਹਾਲਾਤ ਬਦਲਣ ਨਾਲ ਲੋਕ ਸੰਭਲਣ ਲੱਗ ਪਏ। ਗੁਰਦੁਆਰਾ ਸੁਧਾਰ ਲਹਿਰ ਦੀ ਸ਼ੁਰੂਆਤ ੧੯੨੦ ਦੀਆਂ ਗਰਮੀਆਂ ਵਿਚ ਹੀ ਹੋ ਗਈ। ਬਹੁਤੇ ਲੇਖਕ ਗੁਰਦੁਆਰਾ ਸੁਧਾਰ ਲਹਿਰ ਦਾ ਮੁੱਢ ੧੨ ਅਕਤੂਬਰ ੧੯੨੦ ਦੇ ਦਿਨ ਅਕਾਲ ਤਖ਼ਤ ਸਾਹਿਬ 'ਤੇ ਕਬਜ਼ਾ ਕੀਤੇ ਜਾਣ ਤੋਂ ਮੰਨਦੇ ਹਨ ਪਰ ਦਰਅਸਲ ਗੁਰਦੁਆਰਾ ਸੁਧਾਰ ਲਹਿਰ ਤਾਂ ਕਈ ਸਾਲ ਪਹਿਲਾਂ ਸ਼ੁਰੂ ਹੋ ਚੁੱਕੀ ਸੀ। ੧੯੨੦ ਦੀਆਂ ਗਰਮੀਆਂ ਵਿਚ ਇਹ ਲਹਿਰ ਬਹੁਤ ਤੇਜ਼ੀ ਨਾਲ ਸ਼ੁਰੂ ਹੋ ਗਈ। ਇਸ ਦਾ ਸਭ ਤੋਂ ਪਹਿਲਾਂ ਮੋਰਚਾ ਗੁਰਦੁਆਰਾ ਚੁਮਾਲਾ ਸਾਹਿਬ ਲਾਹੌਰ ਦਾ ਸੀ ਜੋ ਕਾਮਯਾਬੀ ਨਾਲ ਫ਼ਤਹਿ ਹੋਇਆ।

ਲਾਹੌਰ ਵਿਚ ਗੁਰਦੁਆਰਾ ਚੁਮਾਲਾ ਸਾਹਿਬ (ਪਾਤਸ਼ਾਹੀ ਛੇਵੀਂ) ਦੇ ਗ੍ਰੰਥੀ ਹਰੀ ਸਿੰਘ ਨੇ ਗੁਰਦੁਆਰੇ 'ਚ ਮਨਮਤ ਦਾ ਮਾਹੌਲ ਪੈਦਾ ਕੀਤਾ ਹੋਇਆ ਸੀ। ਉਹ ਗੁਰਦੁਆਰੇ ਵਿਚ ਮੁਸਾਫ਼ਿਰਾਂ ਨੂੰ ਠਹਿਰਨ ਨਹੀਂ ਦੇਂਦਾ ਸੀ। ਉਸ ਨੇ ਸਰਾਂ ਦੇ ਕਮਰੇ ਬੁੱਚੜਾਂ ਤੇ ਮੀਟ ਵੇਚਣ ਵਾਲਿਆਂ ਨੂੰ ਦਿੱਤੇ ਹੋਏ ਸਨ। ਉਹ ਗ੍ਰੰਥੀ ਵਜੋਂ ਸੇਵਾ ਵੀ ਨਹੀਂ ਸੀ ਕਰਦਾ (ਹੋਰ ਤਾਂ ਹੋਰ ਉਸ ਨੂੰ ਜਪੁਜੀ ਸਾਹਿਬ ਤੇ ਰਹਿਰਾਸੁ ਸਾਹਿਬ ਦਾ ਪਾਠ ਵੀ ਨਹੀਂ ਆਉਂਦਾ ਸੀ)। ਗੁਰਦੁਆਰੇ ਦੀ ਸਫ਼ਾਈ ਵੀ ਨਹੀਂ ਹੁੰਦੀ ਸੀ। ਸੰਗਤਾਂ ਉਸ ਤੋਂ ਬਹੁਤ ਦੁਖੀ ਸਨ। ਇਕ ਵਾਰ ਹਿੰਮਤ ਕਰ ਕੇ ਖਾਲਸਾ ਪ੍ਰਚਾਰਕ

ਜਥੇ ਨੇ ਇਕ ਮੀਟਿੰਗ ੨੧ ਅਗਸਤ ੧੯੨੦ ਦੇ ਦਿਨ ਨੂੰ ਬੁਲਾ ਲਈ। ਇਸ 'ਤੇ ਗ੍ਰੰਥੀ ਨੇ ਆਪਣੇ ਘਰਾਂ ਦੀਆਂ ਔਰਤਾਂ ਨੂੰ ਭੇਜ ਕੇ ਹਮਲਾ ਕਰਵਾ ਕੇ ਮੀਟਿੰਗ 'ਚ ਖ਼ਲਲ ਪਾਇਆ ਅਤੇ ਨਾਲ ਹੀ ਇਨ੍ਹਾਂ ਦੀਆਂ ਕਾਰਵਾਈਆਂ ਨੂੰ ਰੋਕਣ ਵਾਸਤੇ ਅਦਾਲਤ ਵਿਚ ਦਾਅਵਾ ਵੀ ਕਰ ਦਿੱਤਾ। ਅਗਲੇ ਦਿਨ ੨੨ ਅਗਸਤ ਨੂੰ ਗੁਰਦੁਆਰਾ ਸਾਹਿਬ 'ਚ ਇਸ ਬਾਰੇ ਇਕ ਦੀਵਾਨ ਸਜਾਇਆ ਗਿਆ। ਇਸ ਦੀਵਾਨ ਵਿਚ ਸ: ਸਰਦੂਲ ਸਿੰਘ ਕਵੀਸ਼ਰ, ਸ: ਸੁੰਦਰ ਸਿੰਘ ਚਾਵਲਾ ਵਗ਼ੈਰਾ ਨੇ ਸੰਗਤਾਂ ਨੂੰ ਚੁਮਾਲਾ ਸਾਹਿਬ ਦੀ ਤਸਵੀਰ ਦੱਸੀ। ਸਾਰੇ ਪਾਸੇ ਸਿੱਖਾਂ ਵਿਚ ਇਸ ਦਾ ਚਰਚਾ ਸ਼ੁਰੂ ਹੋ ਗਿਆ।

ਕੁਝ ਦਿਨ ਮਗਰੋਂ ਮੁਕਾਮੀ ਸਿੱਖਾਂ ਨੇ ਇਕੱਠੇ ਹੋ ਕੇ ੨੭ ਸਿਤੰਬਰ ੧੯੨੦ ਦੇ ਦਿਨ ਗੁਰਦੁਆਰਾ ਚੁਮਾਲਾ ਸਾਹਿਬ 'ਤੇ ਕਬਜ਼ਾ ਕਰ ਲਿਆ। ਗੁਰਦੁਆਰੇ ਦੇ ਪ੍ਰਬੰਧ ਵਾਸਤੇ ੧੪ ਮੈਂਬਰਾਂ ਦਾ ਜਥਾ ਚੁਣ ਲਿਆ ਗਿਆ। ਇਹ ੧੪ ਹੇਠ ਲਿਖੇ ਸਨ: ਸੰਤ ਸਿੰਘ, ਸਾਧੂ ਸਿੰਘ, ਬਾਵਾ ਸਿੰਘ, ਗੁਰਦਿੱਤ ਸਿੰਘ, ਬਿਸ਼ਨ ਸਿੰਘ, ਚਤਰ ਸਿੰਘ, ਦੀਵਾਨ ਸਿੰਘ, ਅਰੂੜ ਸਿੰਘ, ਵਰਯਾਮ ਸਿੰਘ, ਹਰੀ ਸਿੰਘ, ਚੇਤ ਸਿੰਘ, ਨੱਥਾ ਸਿੰਘ, ਚਰਨ ਸਿੰਘ, ਜਸਬੀਰ ਸਿੰਘ। ਇਸ ਦੌਰਾਨ ਪਹਿਲੋਂ ਕਾਬਜ਼ ਗ੍ਰੰਥੀ ਨੇ ਗੁਰਦੁਆਰੇ 'ਚ ਵੜਨ ਦੀ ਕੋਸ਼ਿਸ਼ ਕੀਤੀ, ਤਾਂ ਇਨ੍ਹਾਂ ੧੪ ਨੇ ਉਸ ਨੂੰ ਅੰਦਰ ਦਾਖਲ ਹੀ ਨਾ ਹੋਣ ਦਿੱਤਾ। ੨ ਅਕਤੂਬਰ ਨੂੰ ਗੁਰਦੁਆਰੇ ਦੇ ਇੰਤਜ਼ਾਮ ਵਾਸਤੇ ਸਿੱਖਾਂ ਦੀ ਕਮੇਟੀ ਬਣਾ ਦਿੱਤੀ ਗਈ। ਇਸ ਵਿਚ ਹੇਠ ਲਿਖੇ ੧੨ ਮੈਂਬਰ ਚੁਣੇ ਗਏ:

ਸੋਹਣ ਸਿੰਘ (ਸੈਕਟਰੀ ਸਿੰਘ ਸਭਾ ਸਿਆਲਕੋਟ), ਅਮਰ ਸਿੰਘ (ਲਾਇਲ ਗਜ਼ਟ), ਸ: ਬ: ਮਹਿਤਾਬ ਸਿੰਘ, ਸਰਦੂਲ ਸਿੰਘ ਕਵੀਸ਼ਰ, ਸੋਹਣ ਸਿੰਘ (ਐਡੀਟਰ ਸਿੱਖ ਅਖ਼ਬਾਰ), ਸੁੰਦਰ ਸਿੰਘ ਰਈਸ, ਮਾ: ਸੁੰਦਰ ਸਿੰਘ ਲਾਇਲਪੁਰੀ, ਗੁਰਦਿੱਤ ਸਿੰਘ, ਗੁਰਬਖਸ਼ ਸਿੰਘ, ਸੰਤ ਸਿੰਘ (ਪ੍ਰਧਾਨ ਪ੍ਰਚਾਰਕ ਜਥਾ), ਸਾਧੂ ਸਿੰਘ, ਮਹੰਤ ਤੇਜਾ ਸਿੰਘ (ਗੁਰਦੁਆਰਾ ਡੇਹਰਾ ਸਾਹਿਬ ਲਾਹੌਰ)।

(ਇਸ ਮਗਰੋਂ ਗ੍ਰੰਥੀ ਨੇ ੪ ਨਵੰਬਰ ਨੂੰ ਦਫ਼ਾ ੧੦੭ ਹੇਠ ਇਕ ਦੀਵਾਨੀ ਦਾਅਵਾ ਦਾਇਰ ਕਰ ਦਿੱਤਾ। ਸਿੱਖਾਂ ਨੇ ਇਸ ਦੇ ਖ਼ਿਲਾਫ਼ ਪੈਰਵੀ ਨਾ ਕਰਨ ਦਾ ਫੈਸਲਾ ਕੀਤਾ। ਮਗਰੋਂ ੬ ਜਨਵਰੀ ੧੯੨੧ ਨੂੰ ਅਦਾਲਤ ਨੇ ਗ੍ਰੰਥੀ ਨੂੰ ਇਕ ਤਰਫ਼ਾ 'ਡਿਗਰੀ' ਦੇ ਦਿੱਤੀ। ਫਿਰ ਉਸ ਨੇ ਦਫ਼ਾ ੧੪੫ ਹੇਠ ਕੇਸ ਦਾਇਰ ਕੀਤਾ ਪਰ ਡੀ. ਸੀ. ਨੇ ਇਸ ਕੇਸ ਨੂੰ ਖ਼ਾਰਿਜ ਕਰ ਦਿੱਤਾ। ਇੰਞ ਗੁਰਦੁਆਰੇ ਦਾ ਇੰਤਜ਼ਾਮ ਹਮੇਸ਼ਾ ਵਾਸਤੇ ਸਿੰਘਾਂ ਦੇ ਹੱਥ ਵਿਚ ਆ ਗਿਆ। ਪੰਜਾਬ ਦੇ ਖੁਫ਼ੀਆਂ ਮਹਿਕਮੇ ਦੇ ਇਕ ਮੁਖੀ ਅਫ਼ਸਰ ਵੀ. ਡਬਲਯੂ ਸਮਿੱਥ ਵੱਲੋਂ ੨੨ ਫਰਵਰੀ ੧੯੨੨ ਦੇ ਦਿਨ ਬਰਤਨਾਵੀਂ ਸਰਕਾਰ ਨੂੰ ਭੇਜੀ ਇਕ ਰਿਪੋਰਟ ਵਿਚ ਵੀ ਇਸ ਦਾ ਜ਼ਿਕਰ ਹੈ ਕਿ ਸਿੱਖਾਂ ਨੇ ਸਭ ਤੋਂ ਪਹਿਲਾਂ ਕਬਜ਼ਾ ਗੁਰਦੁਆਰਾ ਚੁਮਾਲਾ ਸਾਹਿਬ 'ਤੇ ਹੀ ਕੀਤਾ ਸੀ।

**ਗੁਰਦੁਆਰਾ ਬਾਬੇ ਦੀ ਬੇਰ :**

ਇਨ੍ਹੀਂ ਦਿਨੀਂ ਹੀ ਗੁਰਦੁਆਰਾ 'ਬਾਬੇ ਦੀ ਬੇਰ' (ਸਿਆਲਕੋਟ) ਦਾ ਮਸਲਾ ਵੀ

ਸਿਖਰ 'ਤੇ ਆ ਪੁੱਜਾ। ਚੁਮਾਲਾ ਸਾਹਿਬ ਤੋਂ ਬਾਅਦ ਸਾਰੇ ਸਿੱਖ ਇਸ ਮੋਰਚੇ 'ਤੇ ਆ ਡਟੇ।

ਗੁਰਦੁਆਰਾ ਬਾਬੇ ਦੀ ਬੇਰ ਦਾ ਮਹੰਤ ਹਰਨਾਮ ਸਿੰਘ ੨੬ ਸਤੰਬਰ ੧੯੧੮ ਦੇ ਦਿਨ ਮਰ ਚੁੱਕਾ ਸੀ। ਉਸ ਦਾ ਜਾਨਸ਼ੀਨ ਥਾਪਣ ਬਾਰੇ ਝਗੜਾ ਚਲ ਰਿਹਾ ਸੀ। ਬਾਬੇ ਦੀ ਬੇਰ ਦੇ ਮਹੰਤ ਦੀ ਮੌਤ ਪਿੱਛੋਂ ਹਰਨਾਮ ਸਿੰਘ ਦੇ ਬਾਪ ਪ੍ਰੇਮ ਸਿੰਘ ਨੇ ਆਪਣਾ ਨਾਬਾਲਗ਼ ਪੋਤਾ ਗੁਰਚਰਨ ਸਿੰਘ "ਗੱਦੀਦਾਰ" ਬਣਾ ਦਿੱਤਾ ਤੇ ੮ ਨਵੰਬਰ ੧੯੧੮ ਦੇ ਦਿਨ ਗੱਦੀ-ਨਸ਼ੀਨੀ ਦਾ ਸਮਾਗਮ ਰੱਖ ਲਿਆ।

ਮੁਕਾਮੀ ਸਿੱਖਾਂ ਨੇ ਇਸ ਦੀ ਮੁਖ਼ਾਲਫ਼ਤ ਕੀਤੀ ਤੇ ਡੀ. ਸੀ. ਤੱਕ ਪਹੁੰਚ ਕੀਤੀ। ਡੀ. ਸੀ. ਨੇ ਪਹਿਲਾਂ ਤਾਂ ਸਿੱਖਾਂ ਦਾ ਸਾਥ ਦਿੱਤਾ ਪਰ ਮਗਰੋਂ ਚੁਪ-ਚਾਪ ਗੁਰਚਰਨ ਸਿੰਘ ਦੇ ਨਾਂ ਤੇ ਜਮ੍ਹਾਂਬੰਦੀ ਕਰ ਦਿੱਤੀ। ਇਸ ਜਮ੍ਹਾਂਬੰਦੀ ਦੀ ਕਾਰਵਾਈ ੬ ਮਈ ੧੯੧੯ ਦੇ ਦਿਨ ਹੋਈ ਸੀ। ਇਸ ਦੌਰਾਨ ਪ੍ਰੇਮ ਸਿੰਘ ਵੀ ਮਰ ਚੁੱਕਾ ਸੀ। ਗੁਰਚਰਨ ਸਿੰਘ ਅਜੇ ਨਾਬਾਲਗ ਸੀ ਤੇ ਸਿੰਘ ਸਭਾ (ਮਗਰੋਂ ਖਾਲਸਾ ਦੀਵਾਨ) ਸਿਆਲਕੋਟ ਨੇ ਡੀ. ਸੀ. ਨੂੰ ਮਿਲ ਕੇ ਕਿਹਾ ਕਿ ਗੁਰਦੁਆਰੇ ਦਾ ਇੰਤਜ਼ਾਮ ਸੰਗਤਾਂ ਨੂੰ ਸੌਂਪ ਦਿੱਤਾ ਜਾਵੇ। ਇਸ ਬਾਰੇ ਇਕ ੧੫ ਮੈਂਬਰੀ ਕਮੇਟੀ ਬਣਾਈ ਜਾਏ, ਜਿਸ ਵਿਚ ੫ ਮੈਂਬਰ ਖਾਲਸਾ ਦੀਵਾਨ ਦੇ, ੫ ਸਿੰਘ ਸਭਾਵਾਂ ਦੇ (ਹਰ ਤਹਿਸੀਲ 'ਚੋਂ ਇਕ), ਦੋ ਮੈਂਬਰ ਸਿਆਲਕੋਟ ਦੀ ਮੁਕਾਮੀ ਸੰਗਤ ਦੇ, ਦੋ ਸਿੱਖ ਜਗੀਰਦਾਰਾਂ ਦੇ ਨੁਮਾਇੰਦੇ ਤੇ ਇਕ ਨੁਮਾਇੰਦਾ ਮਹੰਤਾਂ ਦਾ ਹੋਵੇ। ਇਹ ਕਮੇਟੀ ਹੀ ਮਹੰਤ ਨਾਮਜ਼ਦ ਕਰੇ ਅਤੇ ਗੁਰਦੁਆਰੇ ਦਾ ਇੰਤਜ਼ਾਮ ਵੀ ਕਰੇ। ਅਜੇ ਇਹ ਗੱਲਬਾਤ ਚਲ ਰਹੀ ਸੀ ਕਿ ਇਕ ਦਿਨ ਸਾਬਕ ਮਹੰਤ ਦੀ ਬੀਵੀ ਨੇ ਇਕ ਪੰਡਿਤ ਗੰਡਾ ਸਿਹੁੰ ਨੇ ਆਪਣੇ ਨਾਬਾਲਗ ਪੁੱਤਰ ਦਾ ਗਾਰਡੀਅਨ ਤੇ ਗੁਰਦੁਆਰੇ ਦਾ ਮੈਨੇਜਰ ਲਾ ਦਿੱਤਾ। ਸਿੱਖਾਂ ਵਿਚ ਇਸ ਦੇ ਖ਼ਿਲਾਫ਼ ਸਖ਼ਤ ਰੋਹ ਪੈਦਾ ਹੋਇਆ। ਬਹੁਤ ਸਾਰੇ ਸਿੱਖਾਂ ਨੇ ਗਵਰਨਰ ਕਮਿਸ਼ਨਰ ਤੇ ਡੀ. ਸੀ. ਨੂੰ ਖ਼ਤ ਤੇ ਤਾਰਾਂ ਭੇਜ ਕੇ ਆਪਣਾ ਰੋਹ ਜ਼ਾਹਿਰ ਕੀਤਾ ਤੇ ਸਰਕਾਰ ਨੇ ਅੱਖਾਂ ਪੂੰਝਣ ਵਾਸਤੇ ਪੜਤਾਲੀਆ ਅਫ਼ਸਰ ਤਾਈਨਾਤ ਕਰ ਦਿੱਤਾ। ਕਮਿਸ਼ਨ ਦੀ ਰਸਮੀ ਰਿਪੋਰਟ ਮਗਰੋਂ ਸਰਕਾਰ ਨੇ ਪ੍ਰੇਮ ਸਿੰਘ ਦੀ ਮਹੰਤੀ ਮੰਨ ਲਈ ਤੇ ਪ੍ਰੋਟੈਸਟ ਦੇ ਬਾਵਜੂਦ ਗੰਡਾ ਸਿਹੁ ਨੂੰ ਜਾਇਦਾਦ ਦਾ ਮੈਨੇਜਰ ਬਣਾ ਦਿੱਤਾ। ਸਿੱਖਾਂ ਨੇ ਗੰਡਾ ਸਿਹੁ ਉਬਰਾਏ ਦੇ ਖ਼ਿਲਾਫ਼ ਮੁਹਿੰਮ ਸ਼ੁਰੂ ਕਰ ਦਿੱਤੀ। ਕੁਝ ਦਿਨ ਦੇ ਠੰਡੇ ਝਗੜੇ ਮਗਰੋਂ ੨੩ ਜੁਲਾਈ ਨੂੰ ਸਿੱਖਾਂ ਨੇ ਇਕ ੧੧ ਮੈਂਬਰੀ ਕਮੇਟੀ ਬਣਾ ਕੇ ਗੁਰਦੁਆਰੇ ਦੀ ਸੇਵਾ ਸ਼ੁਰੂ ਕਰ ਦਿੱਤੀ। ਇਸ ਕਰ ਕੇ ਕੁਝ ਚਿਰ ਗੈਰ-ਯਕੀਨੀ ਹਾਲਤ ਚਲਦੀ ਰਹੀ। ੨੦ ਅਗਸਤ ੧੯੨੦ ਦੇ ਦਿਨ ਅਦਾਲਤ ਨੇ ਫ਼ੈਸਲਾ ਦਿੱਤਾ ਕਿ ਸਿੱਖ ੫੦, ੦੦੦ ਰੁਪਏ ਕੋਰਟ ਫ਼ੀਸ ਲਾ ਕੇ ੧੦ ਦਿਨ ਦੇ ਅੰਦਰ ਅੰਦਰ ਦਾਅਵਾ ਦਾਇਰ ਕਰਨ। ਸਿੱਖ ਆਗੂਆਂ ਨੇ ਇਹ ਫ਼ੀਸ ਭਰਨ ਦੀ ਥਾਂ ਐਜੀਟੇਸ਼ਨ ਦਾ ਫ਼ੈਸਲਾ ਕਰ ਲਿਆ।

ਸਤੰਬਰ ਦੇ ਦੂਜੇ ਅੱਧ ਵਿਚ ਬਾਬੇ ਦੀ ਬੇਰ ਦਾ ਮਸਲਾ ਫੇਰ ਭਖ ਪਿਆ।

੨੧ ਸਤੰਬਰ ਦੇ ਦਿਨ ਮੋਚੀ ਦਰਵਾਜ਼ਾ ਲਾਹੌਰ ਵਿਚ ਸਿੱਖ ਲੀਗ ਦਾ ਇਕ ਇਕੱਠ ਹੋਇਆ। ਪੰਜ ਹਜ਼ਾਰ ਸਿੱਖਾਂ ਦੇ ਇਸ ਇਕੱਠ ਵਿਚ ਸ: ਪ੍ਰੇਮ ਸਿੰਘ ਸੋਢੀ, ਸ: ਸਰਦੂਲ ਸਿੰਘ ਕਵੀਸ਼ਰ, ਸ: ਮੋਤਾ ਸਿੰਘ, ਗਿ: ਸ਼ੇਰ ਸਿੰਘ ਵਗ਼ੈਰਾ ਪੁੱਜੇ। ਇਕੱਠ ਨੇ ਗੁਰਦੁਆਰਾ ਬਾਬੇ ਦੀ ਬੇਰ ਸਿਆਲਕੋਟ ਦੇ ਪਤਿਤ ਮਹੰਤ ਗੰਡਾ ਸਿਹੁੰ ਦੇ ਖ਼ਿਲਾਫ਼ ਮਤਾ ਪਾਸ ਕੀਤਾ। ਇਸ ਬਾਰੇ ਖ਼ਬਰਾਂ ਵਾਇਸਰਾਏ ਤੱਕ ਵੀ ਪਹੁੰਚੀਆਂ। ਵਾਇਸਰਾਏ ਨੇ ਗੁਰਦੁਆਰੇ ਦਾ ਇੰਤਜ਼ਾਮ ਸਿੱਖਾਂ ਦੇ ਹਵਾਲੇ ਕਰਨ ਬਾਰੇ ਹਾਂ ਪੱਖੀ ਰਵਈਆ ਦਰਸਾਇਆ। ਇਸ ਮਾਹੌਲ ਵਿਚ ਸਿੱਖਾਂ ਦਾ ਇਕ ਇਕੱਠ ਸਿਆਲਕੋਟ ਵਿਚ ੫ ਅਕਤੂਬਰ ਨੂੰ ਬੁਲਾਇਆ ਗਿਆ।

ਗੁਰਦੁਆਰਾ ਬਾਬੇ ਦੀ ਬੇਰ ਦਾ ਇੰਤਜ਼ਾਮ ੨੩ ਜੁਲਾਈ ਤੋਂ ਸਿੱਖਾਂ ਦੀ ਇਕ ੧੧ ਮੈਂਬਰੀ ਕਮੇਟੀ ਕਰਦੀ ਰਹੀ ਸੀ। ੨੦ ਅਗਸਤ ਨੂੰ ਜਦੋਂ ਅਦਾਲਤ ਨੇ ਸਿੱਖਾਂ ਨੂੰ ਇਕ ਆਮ ਕਾਨੂੰਨੀ ਦਾਅਵਾ ਕਰਨ ਵਾਸਤੇ ਆਖਿਆ ਤਾਂ ਸਿੱਖਾਂ ਨੇ ਐਜੀਟੇਸ਼ਨ ਦਾ ਫ਼ੈਸਲਾ ਕਰ ਲਿਆ। ਕੁਝ ਚਿਰ ਗੈਰ-ਯਕੀਨੀ ਹਾਲਤ ਚਲਦੀ ਰਹੀ। ਸਤੰਬਰ ਦੇ ਅਖ਼ੀਰ 'ਚ ਸ: ਅਮਰ ਸਿੰਘ ਝਬਾਲ ਸਿਆਲਕੋਟ ਪੁੱਜੇ। ਉਨ੍ਹਾਂ ਹੋਰ ਸਿੱਖ ਆਗੂਆਂ ਦੀ ਮਦਦ ਨਾਲ ਇਕ ਪੰਜ ਮੈਂਬਰੀ ਕਮੇਟੀ ਬਣਾ ਦਿੱਤੀ ਤੇ ਉਸ ਨੂੰ ਗੁਰਦੁਆਰੇ ਦਾ ਇੰਤਜ਼ਾਮ ਸੰਭਾਲਣ ਵਾਸਤੇ ਆਖਿਆ। ਇਹ ਪੰਜ ਸਿੰਘ ਸਨ : ਸ: ਭਾਗ ਸਿੰਘ, ਸ: ਜਵਾਹਰ ਸਿੰਘ, ਸ: ਨਾਨਕ ਸਿੰਘ, ਸ: ਰਾਮ ਸਿੰਘ ਤੇ ਸ: ਮਹਾਂ ਸਿੰਘ। ਇਨ੍ਹਾਂ ਦਿਨ੍ਹਾਂ ਵਿਚ ਹੀ ਵਾਇਸਰਾਇ ਨੇ ਵੀ ਇਹ ਸਲਾਹ ਦਿੱਤੀ ਕਿ ਗੰਡਾ ਸਿਹੁੰ ਪਤਿਤ ਸਰਬਰਾਹ ਨੂੰ ਹਟਾ ਕੇ ਗੁਰਦੁਆਰੇ ਦਾ ਇੰਤਜ਼ਾਮ ਸਿੱਖਾਂ ਨੂੰ ਦੇ ਦਿੱਤਾ ਜਾਵੇ ਪਰ ਸ਼ਾਇਦ ਮਗਰੋਂ ਸਰਕਾਰ ਨੇ ਫ਼ੈਸਲਾ ਬਦਲ ਲਿਆ। ਇਸ ਕਰ ਕੇ ਡਿਪਟੀ ਕਮਿਸ਼ਨਰ ਨੇ ਇਸ ਕਮੇਟੀ ਨੂੰ ਕਬੂਲ ਕਰਨ ਦੀ ਜਗਹ ਇਨ੍ਹਾਂ ਪੰਜਾਂ ਦੇ ਵਾਰੰਟ ਜਾਰੀ ਕਰ ਦਿੱਤੇ। ਇਸੇ ਰਾਤ ਗੁਰਦੁਆਰੇ 'ਚ ਭਾਰੀ ਦੀਵਾਨ ਹੋਇਆ। ਦੀਵਾਨ ਨੇ ਮਤਾ ਪਾਸ ਕੀਤਾ ਕਿ ਸਿੰਘ ਗ੍ਰਿਫ਼ਤਾਰੀ ਦੇਣ 'ਪਰ ਜ਼ਮਾਨਤ ਨਾ ਕਰਵਾਉਣ। ਅਗਲੇ ਦਿਨ ਸਿੰਘਾਂ ਨੇ ਗ੍ਰਿਫ਼ਤਾਰੀ ਦੇ ਦਿੱਤੀ। ਅਖ਼ੀਰ ਉਨ੍ਹਾਂ ਨੂੰ ੪ ਅਕਤੂਬਰ ਨੂੰ ਬਿਨਾਂ ਸ਼ਰਤ ਰਿਹਾ ਕਰ ਦਿੱਤਾ ਗਿਆ। ਰਾਤ ਨੂੰ ਗੁਰਦੁਆਰੇ 'ਚ ਭਾਰੀ ਦੀਵਾਨ ਹੋਇਆ। ਜਿਸ ਦੀ ਸਦਾਰਤ ਬਾਬਾ ਖੜਕ ਸਿੰਘ ਨੇ ਕੀਤੀ। ਇਸ ਦੀਵਾਨ 'ਚ ਬਾਬਾ ਖੜਕ ਸਿੰਘ ਦੀ ਸਦਾਰਤ ਹੇਠ ਗੁਰਦੁਆਰੇ ਦੇ ਇੰਤਜ਼ਾਮ ਵਾਸਤੇ ੧੩ ਸਿੰਘਾਂ ਦੀ ਇਕ ਕਮੇਟੀ ਬਣਾ ਦਿੱਤੀ ਗਈ। ਭਾਵੇਂ ਕੁਝ ਚਿਰ ਹੋਰ ਬੇਯਕੀਨੀ ਦਾ ਮਾਹੌਲ ਚਲਦਾ ਰਿਹਾ ਪਰ ਅਖ਼ੀਰ ਇਥੇ ਵੀ ਸਿੱਖਾਂ ਦਾ ਪੱਕਾ ਕਬਜ਼ਾ ਹੋ ਹੀ ਗਿਆ।

੨੭ ਸਤੰਬਰ ਨੂੰ ਚੁਮਾਲਾ ਸਾਹਿਬ ਲਾਹੌਰ 'ਤੇ ਕਬਜ਼ਾ ਹੋ ਗਿਆ ਸੀ ਤੇ ੬ ਅਕਤੂਬਰ ਦੇ ਦਿਨ ਗੁਰਦੁਆਰਾ ਬਾਬੇ ਦੀ ਬੇਰ (ਸਿਆਲਕੋਟ) ਵੀ ਸਿੱਖਾਂ ਦੀ ਪ੍ਰਬੰਧ ਹੇਠ ਆ ਗਏ ਸਨ। ਇਨੀਂ ਦਿਨੀਂ ਹੀ ਧਾਰੋਵਾਲੀ ਦੇ ਦੀਵਾਨ (੧ ਤੋਂ ੩ ਅਕਤੂਬਰ) ਵਿਚ ਭਾਈ ਲਛਮਣ ਸਿੰਘ ਨੇ ਨਾਨਕਾਣਾ ਸਾਹਿਬ ਨੂੰ ਆਜ਼ਾਦ ਕਰਵਾਉਣ ਵਾਸਤੇ ਮੋਰਚੇ ਦਾ ਐਲਾਨ ਕਰ ਦਿੱਤਾ। ਦੋ ਗੁਰਦੁਆਰਿਆਂ ਦੀ ਆਜ਼ਾਦੀ ਨੇ ਸਿੱਖਾਂ ਦੇ

ਹੌਸਲੇ ਬੁਲੰਦ ਕਰ ਦਿੱਤੇ ਸਨ ਪਰ ਗੁਰਦੁਆਰਾ ਸੁਧਾਰ ਲਹਿਰ ਦਾ ਤੂਫ਼ਾਨੀ ਆਗਾਜ਼ ਇੱਕ ਚਿੰਗਾੜੀ ਨੇ, ੧੨ ਅਕਤੂਬਰ ਨੂੰ, ਭਾਂਬੜ ਬਣ ਕੇ ਕੀਤਾ।

**ਅਕਾਲ ਤਖ਼ਤ ਸਾਹਿਬ ਤੇ ਦਰਬਾਰ ਸਾਹਿਬ :**

੧੦ ਤੋਂ ੧੨ ਅਕਤੂਬਰ ੧੯੨੦ ਨੂੰ "ਖਾਲਸਾ ਬਰਾਦਰੀ" ਜਥੇਬੰਦੀ ਵੱਲੋਂ ਜਲ੍ਹਿਆਂ ਵਾਲਾ ਬਾਗ ਵਿਚ ਇਕ ਦੀਵਾਨ ਸਜਾਇਆ ਗਿਆ। ਇਸ ਜਥੇਬੰਦੀ ਦੇ ਮੁਖੀ ਭਾਈ ਮਹਿਤਾਬ ਸਿੰਘ ਬੀਰ ਸਨ। (ਭਾਈ ਮਹਿਤਾਬ ਸਿੰਘ, ਮੌਲਵੀ ਕਰੀਮ ਬਖ਼ਸ਼, ਜੋ ਬਕਾਪੁਰ, ਜਲੰਧਰ, ਵਿਚ ੧੪ ਜੂਨ ੧੯੦੩ ਦੇ ਦਿਨ ਅੰਮ੍ਰਿਤ ਛਕ ਕੇ ਭਾਈ ਲਖਬੀਰ ਸਿੰਘ ਬਣ ਗਏ ਸਨ, ਦੇ ਬੇਟੇ ਸਨ। ਭਾਈ ਮਹਿਤਾਬ ਸਿੰਘ ਦਾ ਪਹਿਲਾਂ ਨਾਂ ਰੁਕਨਦੀਨ ਸੀ।) ਭਾਈ ਮਹਿਤਾਬ ਸਿੰਘ ਨੇ ਸਿੱਖੀ ਪ੍ਰਚਾਰ ਵਾਸਤੇ ਸੰਜੀਦਾ ਤੇ ਅਹਿਮ ਰੋਲ ਅਦਾ ਕੀਤਾ। ੧੦ ਤੋਂ ੧੨ ਅਕਤੂਬਰ ਤਕ ਅਖੌਤੀ-ਪਛੜੀਆਂ ਜ਼ਾਤਾਂ ਦਾ ਇਕੱਠ ਬੁਲਾਇਆ ਗਿਆ ਸੀ। ਇਸ ਵਿਚ ਪਹਿਲੇ ਦਿਨ ਕੋਈ ਸਿੱਖ ਆਗੂ ਸ਼ਾਮਿਲ ਨਾ ਹੋਇਆ। ਹੋਰ ਤਾਂ ਹੋਰ ਉਨ੍ਹਾਂ ਨੂੰ ਲੰਗਰ ਵਾਸਤੇ ਭਾਂਡੇ ਵੀ ਨਾ ਮਿਲੇ। ਦੂਜੇ ਦਿਨ ਸੁੰਦਰ ਸਿੰਘ ਮਜੀਠਾ, ਜਥੇਦਾਰ ਕਰਤਾਰ ਸਿੰਘ ਝੱਬਰ, ਜ: ਤੇਜਾ ਸਿੰਘ ਭੁੱਚਰ, ਮੰਗਲ ਸਿੰਘ ਮਾਨ, ਬਹਾਦਰ ਸਿੰਘ ਹਕੀਮ ਵਗੈਰਾ ਦੀਵਾਨ ਵਿਚ ਹਾਜ਼ਰ ਹੋਏ।

ਉਨ੍ਹੀਂ ਦਿਨੀਂ ਦਰਬਾਰ ਸਾਹਿਬ ਦੇ ਪੁਜਾਰੀ ਅਖੌਤੀ-ਪਛੜੀਆਂ ਜ਼ਾਤਾਂ ਦੇ ਸਿੱਖਾਂ ਦਾ ਪ੍ਰਸ਼ਾਦ ਕਬੂਲ ਨਹੀਂ ਕਰਦੇ ਸੀ। ੧੧ ਅਕਤੂਬਰ ਰਾਤ ਵੇਲੇ ਮਤਾ ਪਾਸ ਹੋਇਆ ਕਿ ਅਗਲੀ ਸਵੇਰ ਨੂੰ ਅਖੌਤੀ ਪਛੜੀਆਂ ਜ਼ਾਤਾਂ ਦੇ ਸਿੱਖ ਪ੍ਰਸ਼ਾਦ ਲੈ ਕੇ ਦਰਬਾਰ ਸਾਹਿਬ ਜਾਣ। ਉਨ੍ਹਾਂ ਦੇ ਨਾਲ ਕਈ ਸਿੱਖ ਆਗੂ ਜਾਣ ਵਾਸਤੇ ਤਿਆਰ ਹੋ ਗਏ। ਅਗਲੇ ਦਿਨ ਕਈ ਸਿੰਘਾਂ ਨੇ ਅੰਮ੍ਰਿਤ ਛਕਿਆ। ਦੀਵਾਨ ਦੇ ਖ਼ਤਮ ਹੋਣ ਤੋਂ ਬਾਅਦ ਸਾਰੇ ਸਿੰਘ ਇਕੱਠੇ ਹੋ ਕੇ ਦਰਬਾਰ ਸਾਹਿਬ ਗਏ। ਜਿਹਾ ਕਿ ਉਮੀਦ ਸੀ ਪੁਜਾਰੀਆਂ ਨੇ ਪ੍ਰਸ਼ਾਦ ਕਬੂਲ ਨਾ ਕੀਤਾ। ਪ੍ਰੋ: ਹਰਕਿਸ਼ਨ ਸਿੰਘ ਬਾਵਾ ਨੇ ਗਲ ਵਿਚ ਪੱਲਾ ਪਾ ਕੇ ਤਿੰਨ ਵਾਰ ਪੁਜਾਰੀਆਂ ਨੂੰ ਅਰਜ਼ ਕੀਤੀ ਕਿ ਉਹ ਪ੍ਰਸ਼ਾਦ ਕਬੂਲ ਕਰ ਲੈਣ। ਪਰ ਪੁਜਾਰੀਆਂ ਨੇ "ਨੱਨਾ" ਹੀ ਫੜੀ ਰੱਖਿਆ। ਏਨੇ ਚਿਰ ਵਿਚ ਜਥੇਦਾਰ ਕਰਤਾਰ ਸਿੰਘ ਝੱਬਰ ਅਤੇ ਜਥੇਦਾਰ ਤੇਜਾ ਸਿੰਘ ਭੁੱਚਰ ਵੀ ਪੁੱਜ ਗਏ। ਹੁਣ ਸੰਗਤਾਂ ਦੀ ਗਿਣਤੀ ਬਹੁਤ ਹੋ ਚੁੱਕੀ ਸੀ। ਅਖ਼ੀਰ ਫੈਸਲਾ ਹੋਇਆ ਕਿ ਗੁਰੂ ਗ੍ਰੰਥ ਸਾਹਿਬ ਦਾ ਵਾਕ ਲਿਆ ਜਾਏ। ਗੁਰੂ ਗ੍ਰੰਥ ਸਾਹਿਬ ਦਾ ਹੁਕਮ ਸੀ :

*ਸੋਰਠਿ ਮਹਲ ੩ ਦੁਤੁਕੀ ॥*
*ਨਿਗੁਣਿਆ ਨੋ ਆਪੇ ਬਖਸਿ ਲਏ ਭਾਈ ਸਤਿਗੁਰ ਕੀ ਸੇਵਾ ਲਾਇ॥*
*ਸਤਿਗੁਰ ਕੀ ਸੇਵਾ ਊਤਮ ਹੈ ਭਾਈ ਰਾਮ ਨਾਮਿ ਚਿਤੁ ਲਾਇ ॥......*

*(ਸ.ਫ਼ਾ ੬੩੮)*

ਗੁਰੂ ਗ੍ਰੰਥ ਸਾਹਿਬ ਦਾ ਹੁਕਮ ਸੁਣ ਕੇ ਸੰਗਤਾਂ ਵਿਸਮਾਦ ਵਿਚ ਆ ਗਈਆਂ। ਅਖ਼ੀਰ ਪੁਜਾਰੀਆਂ ਨੂੰ ਅਰਦਾਸ ਕਰਨੀ ਪਈ ਤੇ ਪ੍ਰਸ਼ਾਦ ਵਰਤਾਇਆ ਗਿਆ।

ਇਸ ਤੋਂ ਬਾਅਦ ਸੰਗਤਾਂ ਅਕਾਲ ਤਖ਼ਤ ਸਾਹਿਬ ’ਤੇ ਗਈਆਂ। ਸੰਗਤਾਂ ਨੂੰ ਆਉਂਦਿਆਂ ਵੇਖ ਕੇ ਪੁਜਾਰੀ ਤਖ਼ਤ ਸਾਹਿਬ ਨੂੰ ਸੁੰਞਾ ਛੱਡ ਕੇ ਚਲੇ ਗਏ। ਉਨ੍ਹਾਂ ਦੇ ਜਾਣ ਮਗਰੋਂ ਸਿੰਘਾਂ ਨੇ ਤਖ਼ਤ ਸਾਹਿਬ ਦੀ ਸੇਵਾ ਸੰਭਾਲ ਲਈ। ਅਕਾਲ ਤਖ਼ਤ ਸਾਹਿਬ ’ਤੇ ਸਿੱਖ ਆਗੂਆਂ ਦੇ ਲੈਕਚਰ ਹੋਏ। ਬਾਅਦ ਵਿਚ ਸੰਗਤਾਂ ਨੇ ਅਕਾਲ ਤਖ਼ਤ ਸਾਹਿਬ ਦੀ ਸੇਵਾ ਸੰਭਾਲ ਵਾਸਤੇ ੧੭ ਸਿੰਘਾਂ ਦੀ ਇਕ ਕਮੇਟੀ ਬਣਾ ਦਿੱਤੀ। ਇਸ ਕਮੇਟੀ ਦੇ ਜਥੇਦਾਰ ਜ: ਤੇਜਾ ਸਿੰਘ ਭੁੱਚਰ ਬਣਾਏ ਗਏ। ਇਸ ਕਮੇਟੀ (ਜਥੇ) ਦੀ ਡਿਊਟੀ ਅਕਾਲ ਤਖ਼ਤ ਸਾਹਿਬ ’ਤੇ ਪਹਿਰਾ ਦੇਣਾ ਸੀ। ਜਥੇਦਾਰ ਤੇਜਾ ਸਿੰਘ ਭੁੱਚਰ ਇਸ ਜਥੇ ਦੇ ਜਥੇਦਾਰ ਥਾਪੇ ਗਏ ਸਨ। ਇਸ ਦਿਨ ਤੋਂ ਅਕਾਲ ਤਖ਼ਤ ਸਾਹਿਬ ਦੇ “ਜਥੇਦਾਰ” ਦਾ ਇਕ ਨਵਾਂ ਅਹੁਦਾ ਖੜ੍ਹਾ ਹੋ ਗਿਆ। ਇਸ ਤੋਂ ਪਹਿਲਾਂ ਸਿੱਖ ਤਾਰੀਖ਼ ਅਤੇ ਸਿੱਖ ਫ਼ਲਸਫ਼ੇ ਵਿਚ “ਜਥੇਦਾਰ” ਦੇ ਅਹੁਦੇ ਦਾ ਕੋਈ ਵਜੂਦ ਨਹੀਂ ਸੀ।

੧੩ ਅਕਤੂਬਰ ਦੇ ਦਿਨ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨੇ ਸਿੱਖ ਆਗੂਆਂ, ਸਰਬਰਾਹ ਅਤੇ ਪੁਜਾਰੀਆਂ ਦੀ ਇਕ ਮੀਟਿੰਗ ਬੁਲਾਈ। ਮੀਟਿੰਗ ਵਿਚ ਸਿਰਫ਼ ਸਿੱਖ ਆਗੂ ਹੀ ਪਹੁੰਚੇ। ਇਸ ’ਤੇ ਡਿਪਟੀ ਕਮਿਸ਼ਨਰ ਨੇ ਦਰਬਾਰ ਸਾਹਿਬ ਦੇ ਇੰਤਜ਼ਾਮ ਵਾਸਤੇ ਇਕ ੯ ਮੈਂਬਰੀ ਆਰਜ਼ੀ ਕਮੇਟੀ ਬਣਾ ਦਿੱਤੀ। ਇਸ ਕਮੇਟੀ ਵਿਚ ਸੁੰਦਰ ਸਿੰਘ ਰਾਮਗੜ੍ਹੀਆ, ਪ੍ਰੋ: ਤੇਜਾ ਸਿੰਘ, ਪ੍ਰੋ: ਬਾਵਾ ਹਰਕਿਸ਼ਨ ਸਿੰਘ, ਜ: ਤੇਜਾ ਸਿੰਘ ਭੁੱਚਰ, ਜ. ਕਰਤਾਰ ਸਿੰਘ ਝੱਬਰ, ਡਾਕਟਰ ਗੁਰਬਖਸ਼ ਸਿੰਘ, ਭਾਈ ਚੰਦਾ ਸਿੰਘ ਐਡੀਟਰ, ਭਾਈ ਦੇਵਾ ਸਿੰਘ ਤੇ ਹਕੀਮ ਬਹਾਦਰ ਸਿੰਘ ਸਨ।

ਹੁਣ ਪੁਜਾਰੀਆਂ ਨੇ ਬੁੱਢਾ ਦਲ ਦੇ ਆਗੂਆਂ ਨੂੰ ਅਕਾਲੀਆਂ ਦੇ ਖ਼ਿਲਾਫ਼ ਲੜਨ ਵਾਸਤੇ ਭੜਕਾਇਆ ਪਰ ਬਾਬਾ ਕਿਹਰ ਸਿੰਘ ਪੱਟੀ ਨੇ ਨਿਹੰਗਾਂ ਨੂੰ ਸਮਝਾ ਕੇ ਇਸ ਗੱਲ ’ਤੇ ਰਜ਼ਾਮੰਦ ਕਰ ਲਿਆ ਕਿ ਜਦੋਂ ਤਕ ਸਾਰੇ ਸਿੱਖਾਂ ਦਾ ਸਾਂਝਾ ਇਕੱਠ ਕੋਈ ਫ਼ੈਸਲਾ ਨਹੀਂ ਕਰਦਾ, ਉਦੋਂ ਤਕ ਅਕਾਲੀਆਂ ਦਾ ਜਥਾ ਸੇਵਾ ਕਰਦਾ ਰਹੇ।

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਜਨਮ :

ਉਨ੍ਹੀਂ ਦਿਨੀਂ ਮਾਸਟਰ ਮੋਤਾ ਸਿੰਘ ਅੰਮ੍ਰਿਤਸਰ ਆਏ। ਉਨ੍ਹਾਂ ਸਲਾਹ ਦਿੱਤੀ ਕਿ ਸਿੱਖ ਪੰਥ ਦਾ ਸਰਬੱਤ ਖਾਲਸਾ ਇਕੱਠ ਬੁਲਾਇਆ ਜਾਏ ਅਤੇ ਉਸ ਵਿਚ ਗੁਰਦੁਆਰਾ ਸਾਹਿਬ ਦੇ ਇੰਤਜ਼ਾਮ ਵਾਸਤੇ ਇਕ ਪੰਥਕ ਕਮੇਟੀ ਚੁਣੀ ਜਾਏ। ਇਸ ’ਤੇ ਡਾਕਟਰ ਗੁਰਬਖਸ਼ ਸਿੰਘ (ਜੋ ੯ ਮੈਂਬਰੀ ਕਮੇਟੀ ਦੇ ਮੈਂਬਰ ਸਨ) ਨੇ “ਅਕਾਲ ਤਖ਼ਤ ਸਾਹਿਬ ਦਾ ਹੁਕਮਨਾਮਾ” ਸਿੱਖ ਕੌਮ ਦੇ ਨਾਂ ਜਾਰੀ ਕੀਤਾ।

ਸਰਬੱਤ ਖਾਲਸਾ ਇਕੱਠ ੧੫ ਨਵੰਬਰ ਨੂੰ ਹੋਣਾ ਸੀ। ਇਸ ਤੋਂ ੨ ਦਿਨ ਪਹਿਲਾਂ ੧੩ ਨਵੰਬਰ ਦੇ ਦਿਨ ਮਹਾਰਾਜਾ ਭੁਪਿੰਦਰਾ ਸਿੰਘ (ਪਟਿਆਲਾ), ਸੁੰਦਰ ਸਿੰਘ ਮਜੀਠਾ, ਨਿਹਾਲ ਸਿੰਘ ਪਟਿਆਲਾ, ਬਚਿਤਰ ਸਿੰਘ ਪਟਿਆਲਾ, ਰਘਬੀਰ ਸਿੰਘ ਸੰਧਾਂਵਾਲੀਆ, ਸੋਹਣ ਸਿੰਘ ਰਾਵਲਪਿੰਡੀ, ਤਖ਼ਤ ਸਿੰਘ ਫਿਰੋਜ਼ਪੁਰ, ਸੁੰਦਰ ਸਿੰਘ ਰਾਮਗੜ੍ਹੀਆ, ਫਤਹਿ ਸਿੰਘ ਗ੍ਰੰਥੀ, ਸ਼ਿਵਦੇਵ ਸਿੰਘ ਸਿਆਲਕੋਟ, ਮਿਹਰ ਸਿੰਘ

ਲਾਹੌਰ, ਮਾਨ ਸਿੰਘ ਅੰਬਾਲਾ ਅਤੇ ਪ੍ਰੋ: ਜੋਧ ਸਿੰਘ ਪੰਜਾਬ ਦੇ ਗਵਰਨਰ ਨੂੰ ਮਿਲੇ। ਉਨ੍ਹਾਂ ਸਾਰਿਆਂ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਕਾਇਮੀ ਰੋਕਣ ਦੀ ਸਕੀਮ ਬਣਾਈ। ਗਵਰਨਰ ਪੰਜਾਬ ਨੇ ਗੁਰਦੁਆਰਾ ਇੰਤਜ਼ਾਮ ਵਾਸਤੇ ਇਕ ੩੬ ਮੈਂਬਰੀ ਕਮੇਟੀ ਦਾ ਐਲਾਨ ਕਰ ਦਿੱਤਾ। ਇਸ ਕਮੇਟੀ ਵਿਚ ਹੇਠ ਲਿਖੇ ਮੈਂਬਰ ਸ਼ਾਮਿਲ ਸਨ :

੧. ਮਹਾਰਾਜਾ ਭੁਪਿੰਦਰਾ ਸਿੰਘ ੨. ਨਿਹਾਲ ਸਿੰਘ ਜੱਜ ਪਟਿਆਲਾ ੩. ਬਚਿਤਰ ਸਿੰਘ ਜੱਜ ਜੀਂਦ ੪. ਬਿਅੰਤ ਸਿੰਘ ਜੱਜ ਨਾਭਾ ੫. ਪੂਰਨ ਸਿੰਘ ਕਪੂਰਥਲਾ ੬. ਇੰਦਰ ਸਿੰਘ ਫ਼ਰੀਦਕੋਟ ੭. ਭਾਗ ਸਿੰਘ ਕਲਸੀਆਂ ੮. ਫ਼ਤਹਿ ਸਿੰਘ ਗ੍ਰੰਥੀ ਅੰਮ੍ਰਿਤਸਰ ੯. ਮਿਹਰ ਸਿੰਘ ਲਾਹੌਰ ੧੦. ਸੁੰਦਰ ਸਿੰਘ ਮਜੀਠਾ ੧੧. ਹਰਬੰਸ ਸਿੰਘ ਅਟਾਰੀ ੧੨. ਬਘੇਲ ਸਿੰਘ ਭੱਲਾ ੧੩. ਬਖ਼ਤਾਵਰ ਸਿੰਘ ਕਾਲਗੜ੍ਹ ੧੪ ਸੁੰਦਰ ਸਿੰਘ ਰਾਮਗੜ੍ਹੀਆ ੧੫. ਤਖ਼ਤ ਸਿੰਘ ਫ਼ਿਰੋਜ਼ਪੁਰ ੧੬. ਗੁਰਬਖ਼ਸ਼ ਸਿੰਘ ਪਟਿਆਲਾ ੧੭. ਕੈਪਟਨ ਰਾਮ ਸਿੰਘ ਲੁਧਿਆਣਾ ੧੮. ਭਾਈ ਜੋਧ ਸਿੰਘ ੧੯. ਸ਼ਿਵਦੇਵ ਸਿੰਘ ੨੦. ਰਾਜਾ ਸਿੰਘ ਪਿਸ਼ਾਵਰ ੨੧. ਮਾਨ ਸਿੰਘ ਅੰਬਾਲਾ ੨੧. ਉੱਜਲ ਸਿੰਘ ੨੩. ਦੀਦਾਰ ਸਿੰਘ ਅੰਮ੍ਰਿਤਸਰ (ਇਹ ਸਭ ਸਰਕਾਰ ਦੇ ਹਮਾਇਤੀ ਮੰਨੇ ਜਾਂਦੇ ਸਨ। ਪਰ ਅਕਾਲੀ ਜਾਂ ਉਨ੍ਹਾਂ ਦੇ ਹਮਾਇਤੀ ਇਹ ਸਨ:) ੨੪. ਬਾਬਾ ਖੜਕ ਸਿੰਘ ੨੫. ਕਿਹਰ ਸਿੰਘ ਪੱਟੀ ੨੬. ਡਾਕਟਰ ਗੁਰਬਖਸ਼ ਸਿੰਘ ਅੰਮ੍ਰਿਤਸਰ ੨੭. ਬਹਾਦਰ ਸਿੰਘ ਘਵਿੰਡ ੨੮. ਹਰਚੰਦ ਸਿੰਘ ਲਾਇਲਪੁਰੀ ੨੯. ਤੇਜਾ ਸਿੰਘ ਬੁਰਜ। ੩੦. ਤੀਰਥ ਸਿੰਘ ਘਰਜਾਖ ੩੧. ਟਿੱਕਾ ਰਾਮ ਨਾਰਾਇਣ ਸਿੰਘ। ਇਨ੍ਹਾਂ ੩੧ ਤੋਂ ਇਲਾਵਾ ਨਿਹੰਗਾਂ ਦੇ ਮੁਖੀ ਵੀ ਸ਼ਾਮਿਲ ਹੋਣੇ ਸਨ। ਇਸ ੩੬ ਮੈਂਬਰੀ ਕਮੇਟੀ ਦੇ ਪ੍ਰਧਾਨ ਸ: ਹਰਬੰਸ ਸਿੰਘ ਅਟਾਰੀ ਹੋਣੇ ਸਨ।

ਸਰਕਾਰ, ਮਹਾਰਾਜਾ ਪਟਿਆਲਾ ਅਤੇ ਸਰਕਾਰ ਦੇ ਹੋਰ ਖ਼ੈਰ-ਖ੍ਵਾਹ ਭਾਵੇਂ ਇਕੱਠੇ ਤਾਂ ਹੋ ਗਏ ਪਰ ਇਸ ਦੇ ਬਾਵਜੂਦ ੧੫ ਨਵੰਬਰ ੧੯੨੦ ਦੇ ਦਿਨ ਸਰਬੱਤ ਖਾਲਸਾ ਇਕੱਠ ਹੋਇਆ। ਇਸ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਚੁਣੀ ਗਈ। ਇਕੱਠ ਵਿਚ ੧੫੦ ਦੇ ਕਰੀਬ ਮੈਂਬਰ ਚੁਣੇ ਗਏ। ਇਨ੍ਹਾਂ ਵਿੱਚੋਂ ਕੁਝ ਉਹ ਵੀ ਸਨ, ਜਿਹਨਾਂ ਦੇ ਨਾਂ ਸਰਕਾਰ ਦੀ ੩੬ ਮੈਂਬਰੀ ਕਮੇਟੀ ਵਿਚ ਵੀ ਸਨ। ਸਰਕਾਰ ਨਾਲ ਟੱਕਰ ਰੋਕਣ ਵਾਸਤੇ ਫ਼ੈਸਲਾ ਹੋਇਆ ਕਿ ਸਰਕਾਰ ਦੀ ਕਮੇਟੀ ਵਾਲੇ ਜੋ ਮੈਂਬਰ ਚੁਣੇ ਨਹੀਂ ਗਏ ਸਨ, ਉਹ ਵੀ ਕਮੇਟੀ 'ਚ ਪਾ ਲਏ ਜਾਣ। ਇਸ 'ਤੇ ਕੁਲ ਗਿਣਤੀ ੧੭੫ ਹੋ ਗਈ।

**ਗੁਰਦੁਆਰਾ ਪੰਜਾ ਸਾਹਿਬ 'ਤੇ ਕਬਜ਼ਾ :**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਕਾਇਮੀ ਹੋਣ ਤਕ ਸਿੱਖਾਂ ਨੇ ਗੁਰਦੁਆਰਾ ਚੁਮਾਲਾ ਸਾਹਿਬ ਲਾਹੌਰ, ਗੁਰਦੁਆਰਾ ਬਾਬੇ ਦੀ ਬੇਰ ਸਿਆਲਕੋਟ, ਅਕਾਲ ਤਖ਼ਤ ਸਾਹਿਬ ਅਤੇ ਦਰਬਾਰ ਸਾਹਿਬ ਅੰਮ੍ਰਿਤਸਰ 'ਤੇ ਕਬਜ਼ਾ ਕਰ ਲਿਆ ਸੀ। ੧੫-੧੬ ਨਵੰਬਰ ੧੯੨੦ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਾਇਮ

ਹੋ ਗਈ। ਇੱਥੇ ਖ਼ਬਰ ਪੁੱਜੀ ਕਿ ਗੁਰਦੁਆਰਾ ਪੰਜਾ ਸਾਹਿਬ ਦਾ ਮਹੰਤ ਮਿੱਠਾ ਸਿਹੁੰ ਮਰ ਗਿਆ ਹੈ। ਇਸ 'ਤੇ ਜਥੇਦਾਰ ਕਰਤਾਰ ਸਿੰਘ ਝੱਬਰ ਨੇ ੧੮ ਨਵੰਬਰ ਦੇ ਦਿਨ ਕੁਝ ਸਿੰਘਾਂ ਨੂੰ ਨਾਲ ਲਿਆ ਅਤੇ ਹਸਨ ਅਬਦਾਲ ਵੱਲ ਚਾਲੇ ਪਾ ਦਿੱਤੇ। ਜਦੋਂ ਇਸ ਦੀ ਖ਼ਬਰ ਪੰਜਾਬ ਦੇ ਕੁਝ ਕਾਂਗਰਸੀਆਂ ਨੂੰ ਮਿਲੀ ਤਾਂ ਉਹ ਸਰਦੂਲ ਸਿੰਘ ਕਵੀਸ਼ਰ ਦੀ ਕੋਠੀ 'ਤੇ ਇਕੱਠੇ ਹੋਏ। ਉਨ੍ਹਾਂ ਆਪਸ ਵਿਚ ਮਸ਼ਵਰਾ ਕਰ ਕੇ ਅਮਰ ਸਿੰਘ ਝਬਾਲ ਦੀ ਡਿਊਟੀ ਲਾਈ ਕਿ ਉਹ ਜਥੇ ਨੂੰ ਪੰਜਾ ਸਾਹਿਬ ਜਾ ਕੇ ਕਬਜ਼ਾ ਕਰਨ ਤੋਂ ਰੋਕਣ। ਉਸ ਵੇਲੇ ਜਥਾ ਲਾਹੌਰ ਪਹੁੰਚ ਚੁੱਕਾ ਸੀ। ਸ: ਅਮਰ ਸਿੰਘ ਝਬਾਲ ਜਥੇ ਨੂੰ ਰੋਕਣ ਵਾਸਤੇ ਸ਼ਹੀਦ ਗੰਜ ਲਾਹੌਰ ਪੁੱਜੇ। ਉਨ੍ਹਾਂ ਜ: ਝੱਬਰ ਨੂੰ ਆਖਿਆ ਕਿ "ਤੁਸੀਂ ਜਥਾ ਲੈ ਕੇ ਨਾ ਜਾਓ। ਗਾਂਧੀ ਜੀ ਆਖਦੇ ਹਨ ਕਿ ੩੧ ਦਸੰਬਰ ਨੂੰ ਸਵਰਾਜ ਹੋ ਜਾਣਾ ਹੈ। ਗੁਰਦੁਆਰਿਆਂ 'ਤੇ ਕਬਜ਼ੇ ਕਰਨਾ ਕੋਈ ਕੰਮ ਨਹੀਂ। ਅਸੀਂ ਸਾਰੇ ਕਾਂਗਰਸ ਦਾ ਕੰਮ ਕਰੀਏ।" ਇਸ 'ਤੇ ਜਥੇਦਾਰ ਝੱਬਰ ਨੇ ਜਵਾਬ ਦਿੱਤਾ, "ਮੈਨੂੰ ਗਾਂਧੀ ਦੇ ਪ੍ਰੋਗਰਾਮ ਤੇ ਫ਼ਿਲਹਾਲ ਕੋਈ ਯਕੀਨ ਨਹੀਂ ਕਿ ਐਡੀ ਛੇਤੀ ਅੰਗਰੇਜ਼ ਹਿੰਦੁਸਤਾਨ ਛੱਡ ਕੇ ਟੁਰ ਜਾਣਗੇ। ਪਰ, ਜੇ ਇਹ ਗੱਲ ਮੰਨ ਵੀ ਲਈ ਜਾਵੇ ਅਤੇ ਸਵਰਾਜ ਹੋ ਵੀ ਜਾਵੇ ਤਾਂ ਸਾਡੇ ਗੁਰਦੁਆਰੇ ਹੋਰ ਖ਼ਤਰੇ ਵਿਚ ਹੋ ਜਾਣਗੇ। ਅਜ਼ਾਦ ਹਿੰਦੁਸਤਾਨ ਵਿਚ ਹਿੰਦੂ ਹਕੂਮਤ ਹੋਵੇਗੀ। ਇਸ ਵੇਲੇ ਹਕੂਮਤ ਅੰਗਰੇਜ਼ ਦੀ ਹੈ। ਅਸੀਂ ਗੁਰਦੁਆਰਿਆਂ 'ਤੇ ਕਬਜ਼ੇ ਕਰਦੇ ਹਾਂ। ਹਕੂਮਤ ਚੁੱਪ ਹੈ ਕਿਉਂ ਕਿ ਅੰਗਰੇਜ਼ ਦੀ ਸਾਡੇ ਨਾਲ ਕੋਈ ਮਜ਼ਹਬੀ ਮੁਖ਼ਾਲਫ਼ਤ ਨਹੀਂ। ਜੇ ਕਰ ਗਾਂਧੀ ਦੇ ਕਹੇ ਮੁਤਾਬਿਕ ਸੱਚਮੁਚ ਹਿੰਦੂ ਰਾਜ ਹੋ ਜਾਵੇ ਤਾਂ ਫਿਰ ਸਾਨੂੰ ਗੁਰਦੁਆਰਿਆਂ ਦੇ ਨੇੜੇ ਕਿਸੇ ਨਹੀਂ ਆਉਣ ਦੇਣਾ। ਹਿੰਦੂ ਸਾਡੇ ਨਾਲ ਮਜ਼ਹਬੀ ਇਖ਼ਤਲਾਫ਼ ਰੱਖਦਾ ਹੈ।"

੧੮ ਨਵੰਬਰ ਦੇ ਦਿਨ ਜ: ਝੱਬਰ ਦਾ "ਗੁਰਦੁਆਰਾ ਸੇਵਕ ਜੱਥਾ" ਪੰਜਾ ਸਾਹਿਬ ਪਹੁੰਚ ਗਿਆ। ਜਦੋਂ ਜਥਾ ਗੁਰਦੁਆਰੇ ਪੁੱਜਾ ਤਾਂ ਉੱਥੇ ਪੁਲੀਸ ਨਾਲ ਕੁਝ ਪਲ ਤਕਰਾਰ ਹੋਇਆ। ਉਧਰ ਮਹੰਤ ਮਿੱਠਾ ਸਿਹੁੰ ਦੇ ਭਰਾ ਸੰਤ ਸਿਹੁੰ ਨੇ ੬੦ ਕੁ ਬਦਮਾਸ਼ ਇਕੱਠੇ ਕੀਤੇ ਅਤੇ ਉਨ੍ਹਾਂ ਨੂੰ ਹਮਲੇ ਵਾਸਤੇ ਤਿਆਰ ਕੀਤਾ। ਜਦੋਂ ਉਹ ਤਿਆਰੀ ਕਰ ਕੇ ਗੁਰਦੁਆਰੇ ਪਹੁੰਚੇ ਤਾਂ ਪੁਲੀਸ ਨੇ ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਿਆ। ਇਸ 'ਤੇ ਸੰਤ ਸਿਹੁੰ ਨੇ ਪੁਲੀਸ ਨੂੰ ਵਿਚ ਪਾ ਕੇ ਗੱਲਬਾਤ ਸ਼ੁਰੂ ਕੀਤੀ। ਇਸ ਦੌਰਾਨ ਗੁਜਰਖਾਨ ਤੋਂ ਵੀ ਕਾਫ਼ੀ ਸਿੰਘ ਹਸਨ ਅਬਦਾਲ ਪਹੁੰਚ ਗਏ। ਸਿੰਘਾਂ ਨੇ ਰਲ ਮਿਲ ਕੇ ਗੁਰਦੁਆਰੇ ਦੀ ਸੇਵਾ ਸੰਭਾਲ ਲਈ। ਜਦੋਂ ਸਿੰਘਾਂ ਨੇ ਲੰਗਰ ਵਾਲਾ ਕਮਰਾ ਵੀ ਖੋਲ੍ਹਿਆ ਤਾਂ ਉਸ ਵਿੱਚੋਂ ਤਾਸ਼ਾਂ, ਕੁੱਕੜਾਂ ਦੇ ਖੰਭ, ਸਿਗਰਟਾਂ ਦੀਆਂ ਡੱਬੀਆਂ ਅਤੇ ਪੀਤੀਆਂ ਸਿਗਰਟਾਂ ਦੇ ਟੋਟੇ ਮਿਲੇ। ਦੋ ਥਾਂਈਂ ਉਲਟੀ ਕੀਤੀ ਹੋਈ ਸੀ ਤੇ ਉਸ 'ਤੇ ਸੁਆਹ ਪਾਈ ਹੋਈ ਸੀ।

ਸ਼ਾਮ ਵੇਲੇ ਸੰਤ ਸਿਹੁੰ ਨੇ ਕੁਝ ਹਿੰਦੂ ਤੇ ਮੁਸਲਮਾਨ ਇਕੱਠੇ ਕਰ ਲਏ ਪਰ ਮਹੰਤ ਨੇ ਉਨ੍ਹਾਂ ਨੂੰ ਸਮਝਾਇਆ ਕਿ ਤੁਸੀਂ ਧਾਰਮਿਕ ਕੰਮ 'ਚ ਦਖ਼ਲ ਨਾ ਦਿਓ। ਇਸ

'ਤੇ ਉਹ ਚਲੇ ਗਏ। ਅਗਲੇ ਦਿਨ ੧੯ ਨਵੰਬਰ ਸਵੇਰ ਵੇਲੇ ਸਿੰਘਾਂ ਨੂੰ ਕੀਰਤਨ ਤੋਂ ਰੋਕਣ ਦੀ ਕੋਸ਼ਿਸ਼ ਕੀਤੀ ਗਈ ਪਰ ਸਿੰਘ ਨਾ ਰੁਕੇ। ਇਸ ਮਗਰੋਂ ਪ੍ਰਸ਼ਾਦ ਬਣ ਕੇ ਆ ਗਿਆ ਜੋ ਇਕ ਹੁੱਕਾ ਪੀਣ ਵਾਲੇ ਨੇ ਬਣਾਇਆ ਸੀ। ਸਿੰਘਾਂ ਨੇ ਉਸ ਨੂੰ ਕਬੂਲਣ ਤੋਂ ਨਾਂਹ ਕਰ ਦਿੱਤੀ। ਸੰਤ ਸਿਹੁੰ ਨੇ ਜਥੇ ਦੇ ਸਿੰਘਾਂ ਨੂੰ ਹਿੰਦੂ-ਮੁਖ਼ਾਲਿਫ਼ ਆਖ ਕੇ ਮੁਕਾਮੀ ਹਿੰਦੂਆਂ ਨੂੰ ਸਿੱਖਾਂ ਦੇ ਗਲ ਪੁਆਉਣ ਦੀ ਕੋਸ਼ਿਸ਼ ਕੀਤੀ ਪਰ ਜ: ਝੱਬਰ ਨੇ ਉਨ੍ਹਾਂ ਨੂੰ ਸਮਝਾ ਕੇ ਚੁੱਪ ਕਰਵਾ ਦਿੱਤਾ। ਸੰਤ ਸਿਹੁੰ ਦੁਪਹਿਰ ਵੇਲੇ ਫੇਰ ਕੈਂਬਲਪੁਰ ਦੀ ਪੁਲੀਸ ਲੈ ਆਇਆ। ਉਨ੍ਹਾਂ ਨੇ ਡਰਾ ਧਮਕਾ ਕੇ ਸਿੰਘਾਂ ਨੂੰ ਉੱਥੋਂ ਕੱਢਣ ਦੀ ਕੋਸ਼ਿਸ਼ ਕੀਤੀ ਪਰ ਸਿੰਘ ਡਟੇ ਰਹੇ। ਹਿੰਦੂ ਪੁਲਸੀਏ ਗੁਰਦੁਆਰੇ ਦੀ ਹਦੂਦ ਵਿਚ ਹੁੱਕਾ ਪੀਂਦੇ ਰਹੇ। ਇਹ ਵੇਖ ਕੇ ਸਿੰਘ ਰੋਹ ਵਿਚ ਆਏ ਪਰ ਜ: ਝੱਬਰ ਨੇ ਉਨ੍ਹਾਂ ਨੂੰ ਪੁਰ-ਅਮਨ ਰਹਿਣ ਵਾਸਤੇ ਆਖਿਆ।

ਜਦੋਂ ਸੰਤ ਸਿਹੁੰ ਦੇ ਸਾਰੇ ਹਰਬੇ ਫੇਲ੍ਹ ਹੋ ਗਏ ਤਾਂ ਉਸ ਨੇ ਹਥਿਆਰ ਸੁੱਟ ਦਿੱਤੇ ਅਤੇ ਸਮਝੌਤਾ ਕਰਨਾ ਚਾਹਿਆ। ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਉਸ ਨਾਲ ਵਿਚਾਰਾਂ ਹੋਈਆਂ। ਉਹ ਇਕ ਕਮੇਟੀ ਦੇ ਇੰਤਜ਼ਾਮ ਹੇਠਾਂ ਗੁਰਦੁਆਰੇ 'ਚ 'ਮਹੰਤੀ' ਦੀ ਸੇਵਾ ਕਰਨੀ ਮੰਨ ਗਿਆ। ਗੁਰਦੁਆਰੇ ਦੀ ਕਮੇਟੀ ਚੁਣੀ ਗਈ। ਇਸ ਵਿਚ ਸ: ਰਾਮ ਸਿੰਘ ਸਾਹਨੀ ਪ੍ਰਧਾਨ ਚੁਣੇ ਗਏ। ਬਾਕੀ ਮੈਂਬਰ ਸਨ : ਗਿਆਨੀ ਸ਼ੇਰ ਸਿੰਘ, ਸ: ਤੇਜਾ ਸਿੰਘ ਵਕੀਲ, ਸ: ਮਲਕ ਦੇਵ ਸਿੰਘ, ਸ: ਜਸਵੰਤ ਸਿੰਘ ਬੀ. ਏ.। ਮਗਰੋਂ ਜਥੇਦਾਰ ਕਰਤਾਰ ਸਿੰਘ ਝੱਬਰ ਤੇ ਸ: ਸੁੰਦਰ ਸਿੰਘ ਨੀਲਾ (ਜਿਹਲਮ) ਨੂੰ ਵੀ ਮੈਂਬਰ ਪਾ ਲਿਆ ਗਿਆ। ਸ਼ਾਮ ਵੇਲੇ ਜਦੋਂ ਸੰਤ ਸਿਹੁੰ ਨੂੰ ਸਮਝੌਤੇ 'ਤੇ ਦਸਤਖ਼ਤ ਕਰਨ ਵਾਸਤੇ ਆਖਿਆ ਗਿਆ ਤਾਂ ਉਹ ਮੁੱਕਰ ਗਿਆ। ਉਸ ਨੇ ਆਪਣੇ ਹਮਾਇਤੀ ਇਕੱਠੇ ਕਰ ਲਏ। ਇਨ੍ਹਾਂ ਵਿਚ ਕੁਝ ਮੁਸਲਮਾਨ ਵੀ ਸਨ। ਮੁਸਲਮਾਨਾਂ ਨੂੰ ਕਾਜ਼ੀ ਮੁਜ਼ੱਫਰ ਦੀਨ ਅਤੇ ਮਿਰਜ਼ਾ ਕੁਤਬਦੀਨ ਵਕੀਲ ਨੇ ਸਮਝਾਇਆ ਤੇ ਉਹ ਚਲੇ ਗਏ। ਇਸ ਪਿੱਛੋਂ ਮਹੰਤ ਮਿੱਠਾ ਸਿਹੁੰ ਦੀ ਵਿਧਵਾ, ਕੁਝ ਜ਼ਨਾਨੀਆਂ ਨੂੰ ਲੈ ਆਈ। ਜ਼ਨਾਨੀਆਂ ਦੇ ਧੱਕੇ ਦੇ ਬਾਵਜੂਦ ਸਿੰਘ ਪੁਰ-ਅਮਨ ਰਹੇ। ਅਗਲੇ ਦਿਨ ਸੰਤ ਸਿਹੁੰ ਨੇ ਹਿੰਦੂਆਂ ਨੂੰ ਭੜਕਾਇਆ। ਏਨੇ ਵਿਚ ਕੈਂਬਲਪੁਰ ਦਾ ਡਿਪਟੀ ਕਮਿਸ਼ਨਰ ਆ ਗਿਆ। ਉਸ ਨੇ ਹਿੰਦੂਆਂ ਦੇ ਹਜ਼ੂਮ ਨੂੰ ਸਮਝਾਇਆ। ਜਦੋਂ ਹਿੰਦੂ ਫੇਰ ਵੀ ਨਾ ਹਟੇ ਤਾਂ ਜ: ਝੱਬਰ ਨੇ ਡੀ. ਸੀ. ਨੂੰ ਆਖਿਆ ਕਿ ਇਹ ਹਿੰਦੂ ਕਿਸੇ ਦੇ ਆਖੇ ਤੇ ਰੌਲਾ ਪਾਉਣ ਵਾਲੇ ਹਨ। ਡੀ. ਸੀ. ਨੂੰ ਇਸ ਦਾ ਸਬੂਤ ਦਿਖਾਉਣ ਵਾਸਤੇ ਸਿਰਫ਼ ਦੋ ਸਿੰਘ ਅੱਗੇ ਕੀਤੇ। ਉਨ੍ਹਾਂ ਨੇ ਹਿੰਦੂਆਂ ਦੀ ਇਕ ਟੋਲੀ ਨੂੰ ਲਲਕਾਰਿਆ ਸਿਰਫ਼ ਲਲਕਾਰਾ ਸੁਣ ਕੇ ਹੀ ਅੱਧੇ ਤੋਂ ਵੱਧ ਹਿੰਦੂ, ਜੋ ਭਾੜੇ ਦੇ ਟੱਟੂ ਸਨ, ਪਲਾਂ ਵਿਚ ਹੀ ਹਰਨ ਹੋ ਗਏ। ਇਹ ਵੇਖ ਕੇ ਡਿਪਟੀ ਕਮਿਸ਼ਨਰ ਨੇ ਸੰਤ ਸਿਹੁੰ ਨੂੰ ਗੁਰਦੁਆਰੇ 'ਚੋਂ ਬਾਹਰ ਕੱਢ ਦਿੱਤਾ, ਉਸ ਦੇ ਦਾਖਲੇ 'ਤੇ ਪੱਕੀ ਪਾਬੰਦੀ ਲਾ ਦਿੱਤੀ ਤੇ ਉਸ ਨੂੰ ਕਾਨੂੰਨੀ ਚਾਰਾਜੋਈ ਵਾਸਤੇ ਆਖਿਆ। (ਮਗਰੋਂ ਸੰਤ ਸਿਹੁੰ ਨੇ ੬ ਦਸੰਬਰ ਨੂੰ ਮੁਕੱਦਮਾ ਕੀਤਾ, ਜੋ ੨੦ ਦਸੰਬਰ ਨੂੰ ਖਾਰਿਜ ਹੋ ਗਿਆ)।

## ਤਰਨ ਤਾਰਨ 'ਤੇ ਕਬਜ਼ਾ ਤੇ ਪਹਿਲੀਆਂ ਸ਼ਹੀਦੀਆਂ

ਉਨੀਂ ਦਿਨ੍ਹੀਂ ਦਰਬਾਰ ਸਾਹਿਬ, ਅਕਾਲ ਤਖ਼ਤ ਸਾਹਿਬ, ਗੁਰਦੁਆਰਾ ਬਾਬਾ ਅਟੱਲ ਅਤੇ ਦਰਬਾਰ ਸਾਹਿਬ ਤਰਨਤਾਰਨ ਦਾ ਸਰਬਰਾਹ ਇਕੋ ਸੀ ਜਿਸ ਕਰ ਕੇ ਇਨ੍ਹਾਂ ਸਾਰਿਆਂ ਦਾ ਇੰਤਜ਼ਾਮ ਇਕੋ ਜਗਹ ਤੋਂ ਹੁੰਦਾ ਸੀ ਪਰ ਇਨ੍ਹਾਂ ਚੌਹਾਂ ਦੇ ਪੁਜਾਰੀ ਵੱਖਰੇ ਵੱਖਰੇ ਸਨ। ੧੨ ਅਕਤੂਬਰ ੧੯੨੦ ਦੇ ਦਿਨ ਸਿੱਖਾਂ ਨੇ ਅਕਾਲ ਤਖ਼ਤ ਸਾਹਿਬ ਦਾ ਇੰਤਜ਼ਾਮ ਆਪਣੇ ਹੱਥ ਵਿਚ ਲੈ ਲਿਆ। ਇਸ ਦੇ ਨਾਲ ਹੀ ਦਰਬਾਰ ਸਾਹਿਬ ਅੰਮ੍ਰਿਤਸਰ 'ਤੇ ਵੀ ਸਿੱਖਾਂ ਨੇ ਕਬਜ਼ਾ ਕਰ ਲਿਆ ਪਰ ਤਰਨ ਤਾਰਨ ਦਾ ਇੰਤਜ਼ਾਮ ਅਜੇ ਵੀ ਇਕ ਕੁਰਪਟ ਮਹੰਤ ਦੇ ਹੱਥ ਵਿਚ ਸੀ।

ਦਸੰਬਰ ੧੯੨੦ ਵਿਚ ਜ: ਲਛਮਣ ਸਿੰਘ ਧਾਰੋਵਾਲੀ (ਜੋ ਮਗਰੋਂ ਨਾਨਕਾਣਾ ਸਾਹਿਬ 'ਚ ਸ਼ਹੀਦ ਹੋ ਗਏ) ਆਪਣੇ ਸਕੂਲਾਂ ਦੀਆਂ ਬੱਚੀਆਂ ਲੈ ਕੇ ਤਰਨ ਤਾਰਨ ਦੇ ਗੁਰਦੁਆਰੇ ਦੇ ਦਰਸ਼ਨ ਕਰਨ ਗਏ। ਪੁਜਾਰੀਆਂ ਨੇ ਉਨ੍ਹਾਂ ਨੂੰ ਕੀਰਤਨ ਕਰਨ ਦੀ ਇਜਾਜ਼ਤ ਨਾ ਦਿੱਤੀ ਅਤੇ ਉੱਥੋਂ ਬਾਹਰ ਕੱਢ ਦਿੱਤਾ। ੧੧ ਜਨਵਰੀ ੧੯੨੧ ਦੇ ਦਿਨ ਮੁਕਾਮੀ ਸੇਵਕ ਜਥੇ ਨੂੰ ਵੀ ਕੀਰਤਨ ਕਰਨੋਂ ਰੋਕਿਆ ਗਿਆ। ਅਜਿਹਾ ਸਲੂਕ ਸਿੰਘ ਸਭਾ ਲਹਿਰ ਦੇ ਹਿਮਾਇਤੀਆਂ ਅਤੇ ਹੋਰ ਸਿੱਖਾਂ ਨਾਲ ਵੀ ਕੀਤਾ ਗਿਆ ਸੀ ਅਤੇ ਇਹ ਸਾਰਾ ਕੁਝ ਕਈ ਚਿਰ ਤੋਂ ਵਾਪਰਦਾ ਆ ਰਿਹਾ ਸੀ। ਇਸ ਸਾਰਾ ਕੁਝ ਦੀ ਖ਼ਬਰ ਕਮਿਸ਼ਨਰ ਮਿਸਟਰ ਕਿੰਗ ਨੂੰ ਸੀ। ਕਿੰਗ ਨੇ ਮਹੰਤਾਂ ਨੂੰ ਸ਼ਹਿ ਦਿੱਤੀ ਸੀ ਅਤੇ ਮਹੰਤਾਂ ਮੁਤਾਬਿਕ ਇਕ ਚਿੱਠੀ ਵੀ ਜਾਰੀ ਕੀਤੀ ਸੀ, ਜਿਸ ਵਿਚ ਉਨ੍ਹਾਂ ਦੇ "ਹੱਕਾਂ" ਦੀ ਹਮਾਇਤ ਕੀਤੀ ਹੋਈ ਸੀ। ਇਸ ਦੌਰਾਨ ੩ ਜਨਵਰੀ ੧੯੨੧ ਦੇ ਦਿਨ ਤਰਨ ਤਾਰਨ ਦੇ ਭਾਈ ਮੋਹਨ ਸਿੰਘ ਵੈਦ ਨੇ ਕਿੰਗ ਨੂੰ ਚਿੱਠੀ ਲਿਖ ਕੇ ਮੰਗ ਕੀਤੀ ਸੀ ਕਿ ਉਹ ਤਰਨ ਤਾਰਨ 'ਚ ਫ਼ੈਲੀ ਹੋਈ ਇਸ ਅਫ਼ਵਾਹ ਦੀ ਤਰਦੀਦ ਕਰੇ ਕਿ ਉਸ ਨੇ ਮਹੰਤਾਂ ਨੂੰ ਅਜਿਹੀ ਕੋਈ ਚਿੱਠੀ ਵਿਚ ਜਾਰੀ ਕੀਤੀ ਹੈ। ਭਾਈ ਮੋਹਨ ਸਿੰਘ ਨੇ ਮਿਸਟਰ ਕਿੰਗ ਨੂੰ ਲਿਖੀ ਚਿੱਠੀ ਤੌਖ਼ਲਾ ਜ਼ਾਹਿਰ ਕੀਤਾ ਸੀ ਕਿ ਕਿਸੇ ਵੇਲੇ ਵੀ ਕੋਈ ਹਾਦਸਾ ਵਾਪਰ ਸਕੇਗਾ ਪਰ ਕਿੰਗ ਨੇ ਇਸ ਚਿੱਠੀ ਦਾ ਕੋਈ ਜਵਾਬ ਨਾ ਦਿੱਤਾ। ਜਿਸ ਚੀਜ਼ ਦਾ ਤੌਖ਼ਲਾ ਭਾਈ ਮੋਹਨ ਸਿੰਘ ਵੈਦ ਨੇ ਜ਼ਾਹਿਰ ਕੀਤਾ ਸੀ, ਉਹ ਵਾਪਰ ਕੇ ਹੀ ਹਟਿਆ।

੨੩-੨੪ ਜਨਵਰੀ ੧੯੨੧ ਦੇ ਦਿਨ ਅਕਾਲੀ ਦਲ ਦੀ ਕਾਇਮੀ ਨੂੰ ਆਖ਼ਰੀ ਸ਼ਕਲ ਦੇਣ ਅਤੇ ਪਹਿਲੀ ਚੋਣ ਕਰਨ ਵਾਸਤੇ ਇਕ ਇਕੱਠ ਅਕਾਲ ਤਖ਼ਤ ਸਾਹਿਬ 'ਤੇ ਹੋਇਆ। ੨੪ ਜਨਵਰੀ ਦੇ ਦੀਵਾਨ ਵਿਚ ਤਰਨ ਤਾਰਨ ਤੋਂ ਆਈ ਇਕ ਬੀਬੀ ਨੇ ਤਰਨ ਤਾਰਨ ਦੇ ਗੁਰਦੁਆਰੇ ਦੇ, ਮਹੰਤਾਂ ਦੀਆਂ ਕਰਤੂਤਾਂ ਦਾ ਜ਼ਿਕਰ ਕੀਤਾ। ਉਸ ਨੇ ਦੱਸਿਆ ਕਿ ਜਦੋਂ ਉਹ ਆਪਣੀ ਜਵਾਨ ਧੀ ਨਾਲ ਗੁਰਦੁਆਰੇ 'ਚ ਗਈ ਤਾਂ ਮਹੰਤਾਂ ਨੇ ਉਸ ਨਾਲ ਛੇੜਖਾਨੀ ਕੀਤੀ। ਇਕ ਹਿੰਦੂ ਕੁੜੀ, ਜੋ ਉੱਥੇ ਇਕੱਲੀ ਗਈ ਸੀ, ਨੂੰ ਮਹੰਤ ਦੇ ਚਾਟੜਿਆਂ ਨੇ ਫੜ ਕੇ ਚੁੰਮਣ ਦੀ ਹਰਕਤ ਵੀ ਕੀਤੀ। ਇਹ ਸੁਣ ਕੇ ਸੰਗਤ ਵਿਚ ਰੋਹ ਆ ਗਿਆ। ਕੁਝ ਸਿੰਘ ਗੁੱਸੇ ਵਿਚ

ਆ ਕੇ ਉਸੇ ਵੇਲੇ ਤਰਨ ਤਾਰਨ ਜਾਣ ਲਈ ਤਿਆਰ ਹੋ ਗਏ। ਇਸ 'ਤੇ ਜਥੇਦਾਰ ਤੇਜਾ ਸਿੰਘ ਭੁੱਚਰ ਨੇ ਉਨ੍ਹਾਂ ਨੂੰ ਸ਼ਾਂਤ ਕੀਤਾ।

ਅਗਲੇ ਦਿਨ ਸਵੇਰ ਦੀ ਪਹਿਲੀ ਗੱਡੀ 'ਤੇ ਜ: ਭੁੱਚਰ ੪੦ ਸਿੰਘਾਂ ਨੂੰ ਲੈ ਕੇ ਤਰਨ ਤਾਰਨ ਚਲੇ ਗਏ। ਉਹ ਸਵੇਰੇ ੮ ਵਜੇ ਗੁਰਦੁਆਰੇ ਵਿਚ ਦਾਖ਼ਿਲ ਹੋ ਗਏ। ਉਸ ਵੇਲੇ ਗੁਰਦੁਆਰੇ ਵਿਚ ਕੀਰਤਨ ਚਲ ਰਿਹਾ ਸੀ। ਉਹ ਦੋ ਘੰਟੇ ਕੀਰਤਨ ਸੁਣਦੇ ਰਹੇ। ਏਨੇ ਵਿਚ ਮਹੰਤ ਨੇ ੭੦ ਦੇ ਕਰੀਬ ਬੰਦੇ ਇਕੱਠੇ ਕਰ ਲਏ, ਜਿਨ੍ਹਾਂ ਵਿਚੋਂ ਬਹੁਤੇ ਜਵਾਨ ਗੱਭਰੂ ਸਨ। ਮਾਹੌਲ ਵੇਖ ਕੇ ਜ: ਭੁੱਚਰ ਨੇ ਮਹੰਤਾਂ ਨੂੰ ਆਖਿਆ ਕਿ ਅਸੀਂ ਤੁਹਾਡੇ ਤੋਂ ਕਬਜ਼ਾ ਲੈਣ ਨਹੀਂ ਆਏ ਬਲਕਿ ਸੰਗਤਾਂ ਦੀਆਂ ਸ਼ਿਕਾਇਤਾਂ ਦੱਸਣ ਆਏ ਹਾਂ। ਪਰ ਮਹੰਤਾਂ ਦੇ ਟੋਲੇ 'ਚੋਂ ਕੁਝ ਨੌਜਵਾਨ ਤੈਸ਼ ਵਿਚ ਆ ਕੇ ਭੜਕਾਊ ਹਰਕਤਾਂ ਕਰਨ ਲੱਗ ਪਏ ਤੇ ਅਕਾਲੀਆਂ ਨੂੰ ਗਾਲ੍ਹਾਂ ਵੀ ਕੱਢਣ ਲੱਗ ਪਏ। ਵਡੇਰੀ ਉਮਰ ਦੇ ਪੁਜਾਰੀਆਂ ਨੇ ਉਨ੍ਹਾਂ ਨੂੰ ਚੁੱਪ ਕਰਾ ਕੇ ਆਖਿਆ ਕਿ ਅਸੀਂ ਗੱਲਬਾਤ ਵਾਸਤੇ ਤਿਆਰ ਹਾਂ ਤੇ ਸ਼ਾਮ ੪ ਵਜੇ ਮਿਲ ਕੇ ਗੱਲਬਾਤ ਕਰਾਂਗੇ। ਪੁਜਾਰੀਆਂ ਨੇ ਨਿਹਾਲ ਸਿੰਘ, ਗੁਰਬਖਸ਼ ਸਿੰਘ, ਗੁਰਦਿੱਤ ਸਿੰਘ, ਸੇਵਾ ਸਿੰਘ, ਸੁੰਦਰ ਸਿੰਘ ਤੇ ਤੇਜਾ ਸਿੰਘ ਨੂੰ ਆਪਣੇ ਵੱਲੋਂ ਗੱਲਬਾਤ ਵਾਸਤੇ ਨਾਮਜ਼ਦ ਕੀਤਾ। ਅਕਾਲੀਆਂ ਵੱਲੋਂ ਜ: ਤੇਜਾ ਸਿੰਘ ਭੁੱਚਰ, ਜ: ਬਲਵੰਤ ਸਿੰਘ ਕੁੱਲਾ, ਸ: ਦਾਨ ਸਿੰਘ ਵਛੋਆ, ਜ: ਕਰਤਾਰ ਸਿੰਘ ਝੱਬਰ ਤੇ ਹਕੀਮ ਬਹਾਦਰ ਸਿੰਘ ਨਾਮਜ਼ਦ ਹੋਏ। ਇਨ੍ਹਾਂ ਤੋਂ ਇਲਾਵਾ ਮੁਕਾਮੀ ਲੋਕਾਂ ਵਿਚ ਭਾਈ ਮੋਹਨ ਸਿੰਘ ਵੈਦ, ਸ: ਸੰਤ ਸਿੰਘ ਲੰਬਰਦਾਰ, ਸ: ਗਿਆਨ ਸਿੰਘ, ਸ: ਧਰਮ ਸਿੰਘ ਉਸਮਾ ਨੂੰ ਵੀ ਗੱਲਬਾਤ ਵਾਸਤੇ ਬੁਲਾ ਲਿਆ ਗਿਆ। ਸ਼ਾਮ ਚਾਰ ਵਜੇ ਬੁੰਗਾ ਧੋਤੀਆਂ ਵਿਖੇ ਗੱਲਬਾਤ ਸ਼ੁਰੂ ਹੋ ਗਈ। ਗੱਲਬਾਤ ਵਿਚ ਇਕ ਪੰਜ-ਨੁਕਾਤੀ ਸਮਝੌਤਾ ਕੀਤਾ ਗਿਆ : (੧) ਗੁਰਦੁਆਰੇ ਦਾ ਇੰਤਜ਼ਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨੇਮਾਂ ਮੁਤਾਬਿਕ ਹੋਵੇਗਾ। (੨) ਗੁਰਦੁਆਰੇ ਦੇ ਇੰਤਜ਼ਾਮ ਵਾਸਤੇ ਇਕ ਲੋਕਲ ਕਮੇਟੀ ਬਣਾਈ ਜਾਵੇਗੀ, ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸਬੰਧਿਤ ਹੋਵੇਗੀ। (੩) ਗੁਰਦੁਆਰੇ ਵਿੱਚੋਂ ਅ-ਸਿੱਖ ਰਵਾਇਤਾਂ ਦਾ ਖ਼ਾਤਮਾ ਕੀਤਾ ਜਾਵੇ ਅਤੇ ਕੁਰੀਤੀਆਂ ਦੂਰ ਕੀਤੀਆਂ ਜਾਣ। (੪) ਗੁਰਦੁਆਰੇ ਦੇ ਗ੍ਰੰਥੀ ਤੇ ਸੇਵਾਦਾਰ ਅੰਮ੍ਰਿਤਧਾਰੀ ਹੋਣ। (੫) ਜਿਹੜਾ ਪੁਜਾਰੀ ਸਿੱਖ ਰਹਿਤ ਦੇ ਨੇਮ ਤੋੜੇ, ਉਸ ਨੂੰ ਸੰਗਤਾਂ ਡੰਨ ਲਾਉਣ।

ਸ਼ਾਮ ਸਾਢੇ ਪੰਜ ਵਜੇ ਤਕ ਇਹ ਸਮਝੌਤਾ ਤੈਅ ਹੋ ਗਿਆ। ਪੁਜਾਰੀਆਂ ਨੇ ਆਖਿਆ ਕਿ ਉਹ ਆਪਣੇ ਸਾਥੀਆਂ ਨਾਲ ਗੱਲਬਾਤ ਕਰਨਾ ਚਾਹੁੰਦੇ ਸਨ। ਇਹ ਕਹਿ ਕੇ ਉਹ ਬਾਹਰ ਆ ਗਏ। ਉਧਰ ਪੁਜਾਰੀਆਂ ਦੇ ਬੰਦੇ ਗੁਰਦਿੱਤ ਸਿੰਘ ਦੇ ਮਕਾਨ ਤੇ ਝੰਡਾ ਬੁੰਗਾ ਵਿਚ ਸਿੱਖਾਂ 'ਤੇ ਹਮਲਾ ਕਰਨ ਦੀਆਂ ਤਿਆਰੀਆਂ ਕਰ ਰਹੇ ਸਨ। ਉਨ੍ਹਾਂ ਹਥਿਆਰ ਅਤੇ ਬਾਰੂਦ ਇਕੱਠਾ ਕੀਤਾ ਹੋਇਆ ਸੀ। ਰਾਤ ਸਾਢੇ ਅੱਠ ਵਜੇ ਦੋ ਪੁਜਾਰੀ ਉੱਥੇ ਆਏ ਅਤੇ ਉਨ੍ਹਾਂ ਨੇ ਸਿੱਖ ਆਗੂਆਂ ਨੂੰ ਸਮਝੌਤੇ ਦਾ ਕਾਗ਼ਜ਼ ਲਿਆਉਣ ਵਸਤੇ ਆਖਿਆ। ਸਿੱਖ ਆਗੂਆਂ ਨੂੰ ਉਨ੍ਹਾਂ ਦੀ ਨੀਅਤ 'ਤੇ

ਸ਼ੱਕ ਹੋਇਆ ਪਰ ਮਹੰਤਾਂ ਨੇ ਹੱਸ ਕੇ ਆਖਿਆ ਕਿ ਇਸ ਵਿਚ ਕੋਈ ਸਾਜਿਸ਼ ਨਹੀਂ। ਸਿੱਖ ਆਗੂਆਂ ਨੇ ਭਾਈ ਮੋਹਨ ਸਿੰਘ ਵੈਦ ਨੂੰ ਸਮਝੌਤੇ ਨੂੰ ਚੰਗੇ ਕਾਗਜ਼ ਤੇ ਖ਼ੁਸ਼-ਖ਼ਤ ਕਰ ਕੇ ਲਿਖਣ ਵਾਸਤੇ ਭੇਜ ਦਿੱਤਾ। ਵੈਦ ਨੇ ਗੁਰਦੁਆਰੇ ਦੇ ਬਾਹਰ ਖੜੇ ਤਹਿਸੀਲਦਾਰ, ਸਰਕਲ ਇੰਸਪੈਕਟਰ ਅਤੇ ਦੂਜੇ ਸਰਕਾਰੀ ਅਹਿਲਕਾਰਾਂ ਨੂੰ ਇਸ ਦੀ ਇਤਲਾਹ ਵੀ ਦੇ ਦਿੱਤੀ। ਇਸ ਮਗਰੋਂ ਭਾਈ ਬਹਾਦਰ ਸਿੰਘ ਹਕੀਮ ਨੇ ਬਾਹਰ ਖੜ੍ਹੀਆਂ ਸਿੱਖ ਸੰਗਤਾਂ ਨੂੰ ਹਾਲਾਤ ਦੱਸਣੇ ਸ਼ੁਰੂ ਕਰ ਦਿੱਤੇ। ਏਨੇ ਵਿਚ ਹੀ ਇਕ ਦਸਤੀ ਬੰਬ ਉਨ੍ਹਾਂ ਕੋਲ ਆ ਡਿੱਗਾ। ਇਸ ਪਿੱਛੋਂ ਚਾਰ ਪੰਜ ਹੋਰ ਬੰਬ ਉੱਥੇ ਸੁੱਟੇ ਗਏ। ਇਸ ਨਾਲ ਕਈ ਬੰਦੇ ਜ਼ਖ਼ਮੀ ਹੋ ਗਏ। ਇਹ ਗੋਲੇ ਗੁਰਦਿੱਤ ਸਿੰਘ ਦੇ ਮਕਾਨ ਦੇ ਨਾਲ ਨਾਲ ਦੂਜੇ ਬੂੰਗਿਆਂ ਤੋਂ ਵੀ ਸੁੱਟੇ ਗਏ ਸਨ।

ਅੰਦਰ ਸ: ਬਲਵੰਤ ਸਿੰਘ ਕੁੱਲਾ ਗੁਰੂ ਗ੍ਰੰਥ ਸਾਹਿਬ ਅੱਗੇ ਮੱਥਾ ਟੇਕ ਰਹੇ ਸਨ। ਮੱਥਾ ਟੇਕਦਿਆਂ ਹੀ ਉਨ੍ਹਾਂ ਦੇ ਮੋਢੇ 'ਤੇ ਤਲਵਾਰ ਦਾ ਇਕ ਵਾਰ ਹੋਇਆ ਤੇ ਉਨ੍ਹਾਂ ਦਾ ਮੋਢਾ ਬੁਰੀ ਤਰ੍ਹਾਂ ਚੀਰਿਆ ਗਿਆ। ਉਨ੍ਹਾਂ ਦੇ ਨਾਲ ਹੀ ਭਾਈ ਹਜ਼ਾਰਾ ਸਿੰਘ (ਅਲਾਦੀਨਪੁਰ) ਮੱਥਾ ਟੇਕ ਰਿਹਾ ਸੀ। ਮਹੰਤ ਦੇ ਬੰਦਿਆਂ ਨੇ ਉਸ ਦੇ ਢਿੱਡ ਵਿਚ ਤਲਵਾਰ ਮਾਰੀ। ਉਹ ਜ਼ਖ਼ਮੀ ਹੋ ਕੇ ਡਿੱਗ ਪਿਆ। ਇਸ ਮਗਰੋਂ ਹੁਕਮ ਸਿੰਘ (ਵਜਾਊ ਕੋਟ) ਦੇ ਸਿਰ 'ਤੇ ਛਵ੍ਹੀਆਂ ਦੇ ਚਾਰ ਪੰਜ ਵਾਰ ਹੋਏ। ਉਹ ਵੀ ਜ਼ਖ਼ਮੀ ਹੋ ਕੇ ਡਿੱਗ ਪਿਆ। ਇਨ੍ਹਾਂ ਤਿੰਨਾਂ ਤੋਂ ਇਲਾਵਾ ਭਾਈ ਗੁਰਬਖਸ਼ ਸਿੰਘ, ਭਾਈ ਲਾਭ ਸਿੰਘ, ਭਾਈ ਈਸ਼ਰ ਸਿੰਘ ਵੀ ਜ਼ਖ਼ਮੀ ਹੋਏ। ਇਹ ਸਾਰਾ ਕੁਝ, ਕੁਝ ਪਲਾਂ ਵਿਚ ਹੀ ਵਾਪਰ ਗਿਆ ਅਤੇ ਇਸ ਮਗਰੋਂ ਮਹੰਤ ਦੇ ਬੰਦੇ ਬੱਤੀਆਂ ਬੁਝਾ ਕੇ ਦੌੜ ਗਏ। ਜ਼ਖ਼ਮੀ ਸਿੰਘਾਂ ਨੇ ਗੁਰਦੁਆਰਾ ਹਾਲ 'ਚੋਂ ਬਾਹਰ ਆ ਕੇ ਹਾਲਾਤ ਦੱਸੇ ਤਾਂ ਸਾਰੇ ਸਿੰਘ ਅੰਦਰ ਨੂੰ ਭੱਜ ਪਏ। ਅੰਦਰ ਸਾਰੇ ਪਾਸੇ ਖ਼ੂਨ ਹੀ ਖ਼ੂਨ ਸੀ। ਸੰਗਤਾਂ ਨੇ ਜ਼ਖ਼ਮੀਆਂ ਨੂੰ ਸੰਭਾਲਿਆ। ੧੦ ਵਜੇ ਪੁਲੀਸ ਪਹੁੰਚ ਗਈ ਅਤੇ ਵਕੂਆ ਵੇਖਿਆ। ਪੁਲੀਸ ਨੇ ਸ਼ਰਾਬੀ ਪੁਜਾਰੀ ਵੀ ਵੇਖੇ। ਅਗਲੀ ਸਵੇਰ ਪੁਜਾਰੀਆਂ ਨੇ ਨਕਲੀ, ਪਰ ਮਾਮੂਲੀ ਜ਼ਖ਼ਮਾਂ ਵਾਲੇ, ੧੩ ਬੰਦੇ ਹਸਪਤਾਲ ਲਿਆਂਦੇ ਤਾਂ ਜੋ ਸਿੱਖਾਂ 'ਤੇ ਬਰਾਬਰ ਦਾ ਮੁਕੱਦਮਾ ਬਣਾਇਆ ਜਾ ਸਕੇ। ਇਸ ਸਾਜਿਸ਼ ਵਿਚ ਪੁਲੀਸ ਵੀ ਭਾਈਵਾਲ ਸੀ। ਮਗਰੋਂ ਪੁਲੀਸ ਵੱਲੋਂ ਦੋਹਾਂ ਧਿਰਾਂ 'ਤੇ ਮੁਕੱਦਮਾ ਬਣਾਇਆ ਗਿਆ। (ਇਸ ਕੇਸ ਵਿਚ ੯ ਜਨਵਰੀ ੧੯੨੨ ਦੇ ਦਿਨ ਅਦਾਲਤ ਨੇ ੧੫ ਪੁਜਾਰੀਆਂ ਨੂੰ ਤਿੰਨ ਤਿੰਨ ਸਾਲ ਕੈਦ ਅਤੇ ੫੦-੫੦ ਰੁਪੈ ਜੁਰਮਾਨਾ ਕੀਤਾ। ਅਕਾਲੀਆਂ ਵਿੱਚੋਂ ੭ ਨੂੰ ਇਕ ਇਕ ਸਾਲ ਕੈਦ ਤੇ ੫੦-੫੦ ਰੁਪੈ ਜੁਰਮਾਨਾ ਕੀਤਾ ਗਿਆ। ਮਗਰੋਂ ਸੈਸ਼ਨ ਜੱਜ ਨੇ ਮਹੰਤਾਂ ਦੀ ਕੈਦ ੯ ਮਹੀਨੇ ਤੇ ਅਕਾਲੀਆਂ ਦੀ ਕੈਦ ੬-੬ ਮਹੀਨੇ ਕਰ ਦਿੱਤੀ) ਇਸ ਕੇਸ ਵਿਚ ਅਕਾਲੀਆਂ ਨੇ ਸਰਕਾਰ ਨਾਲ ਨਾ-ਮਿਲਵਰਤਣ ਕਰਨ ਤੋਂ ਇਨਕਾਰ ਕਰ ਦਿੱਤਾ ਵਰਨਾ ਮਹੰਤਾਂ ਤੇ ਦੋ ਕਤਲਾਂ ਕਰ ਕੇ ਦਫਾ ੩੦੨ ਹੇਠ ਕਤਲ ਦਾ ਕੇਸ ਬਣਨਾ ਸੀ। ਅਕਾਲੀ ਨਾ ਮਿਲਵਰਤਣ ਕਰ ਕੇ ਮਹੰਤਾਂ ਨੂੰ ਦਫ਼ਾ ੧੪੮, ੧੪੯ ਤੇ ੩੦੪ ਹੇਠ ਸਜ਼ਾ ਹੋਈ ਸੀ।

੨੬ ਜਨਵਰੀ ੧੯੨੧ ਦੇ ਦਿਨ ਐਸ. ਪੀ. ਅੰਮ੍ਰਿਤਸਰ ਆ ਗਿਆ। ਉਸ ਨੇ ਦੋਹਾਂ ਧਿਰਾਂ ਨਾਲ ਗੱਲਬਾਤ ਕੀਤੀ। ਜ਼ਿਲ੍ਹਾ ਮਜਿਸਟਰੇਟ ਨੇ ਮੌਕੇ ਦੀ ਨਜ਼ਾਕਤ ਸਮਝਦਿਆਂ ਮਹੰਤਾਂ ਨੂੰ ਗੁਰਦੁਆਰੇ ਵਿਚ ਦਾਖ਼ਲ ਹੋਣ ਤੋਂ ਰੋਕ ਦਿੱਤਾ। ਕੁਝ ਦਿਨਾਂ ਮਗਰੋਂ ਮਹੰਤਾਂ ਨੇ ਲਿਖਤੀ ਮੁਆਫ਼ੀ ਵੀ ਮੰਗ ਲਈ। ਮਹੰਤਾਂ ਦੇ ਹਮਲੇ ਵਿਚ ਜ਼ਖ਼ਮੀ ਹੋਣ ਵਾਲੇ ਭਾਈ ਹਜ਼ਾਰਾ ਸਿੰਘ ਅਲਾਦੀਨਪੁਰ ਜ਼ਖ਼ਮਾਂ ਦੀ ਤਾਬ ਨਾ ਝਲਦੇ ਹੋਏ, ੨੭ ਜਨਵਰੀ ਦੇ ਦਿਨ ਚੜ੍ਹਾਈ ਕਰ ਗਏ। ੨੮ ਜਨਵਰੀ ਨੂੰ ਬਾਬਾ ਬਘੇਲ ਸਿੰਘ ਦੇ ਵਾਰਿਸ ਭਾਈ ਹਜ਼ਾਰਾ ਸਿੰਘ ਦੇ ਸੰਸਕਾਰ ਦੇ ਜਲੂਸ ਵਿਚ ਹਜ਼ਾਰਾਂ ਸਿੰਘ ਸ਼ਾਮਿਲ ਹੋਏ। ਉਸ ਜ਼ਮਾਨੇ ਦਾ ਇਹ ਸਭ ਤੋਂ ਵੱਡਾ ਜਲੂਸ ਸੀ। ਇਕ ਹੋਰ ਜ਼ਖ਼ਮੀ ਭਾਈ ਹੁਕਮ ਸਿੰਘ ਵਜ਼ਾਊਕੋਟ ੪ ਫਰਵਰੀ ਦੇ ਦਿਨ ਚੜ੍ਹਾਈ ਕਰ ਗਏ। ਇਹ ਦੋ ਸਿੰਘ ਗੁਰਦੁਆਰਾ ਸੁਧਾਰ ਲਹਿਰ ਦੇ ਪਹਿਲੇ ਸ਼ਹੀਦ ਸਨ।

ਤਰਨ ਤਾਰਨ ਦੇ ਸਾਕੇ ਵਿਚ ਭਾਵੇਂ ਦੋ ਸ਼ਹੀਦੀਆਂ ਹੋਈਆਂ ਅਤੇ ਦਰਜਨ ਸਿੰਘ ਜ਼ਖ਼ਮੀ ਵੀ ਹੋਏ ਪਰ ਇਸ ਨਾਲ ਇਸ ਦੇ ਨਾਲ ਹੀ ਗੁਰਦੁਆਰੇ ਦਾ ਕਬਜ਼ਾ ਵੀ ਪੰਥ ਕੋਲ ਆ ਗਿਆ। ਸਿੰਘਾਂ ਨੇ ਇੰਤਜ਼ਾਮ ਸੰਭਾਲਦਿਆਂ ਹੀ ਇਕ ਕਮੇਟੀ ਬਣਾ ਦਿੱਤੀ। ਇਸ ਕਮੇਟੀ ਦੇ ਜਥੇਦਾਰ ਸ: ਬਲਵੰਤ ਸਿੰਘ (ਕੁੱਲਾ ਵਾਸੀ) ਬਣਾਏ ਗਏ। ੨੫ ਜਨਵਰੀ ਰਾਤ ਨੂੰ ਮਹੰਤਾਂ ਦੇ ਹਮਲੇ ਵਿਚ ਸ: ਬਲਵੰਤ ਸਿੰਘ ਦੀ ਬਾਂਹ ਵੀ ਬੁਰੀ ਤਰ੍ਹਾਂ ਵੱਢੀ ਗਈ ਸੀ। ਸ: ਧਰਮ ਸਿੰਘ ਉਸਮਾ ਮੀਤ ਜਥੇਦਾਰ ਬਣੇ। ਇਸ ਤੋਂ ਇਲਾਵਾ ੧੩ ਮੈਂਬਰੀ ਕਮੇਟੀ ਵੀ ਬਣੀ ਜਿਸ ਵਿਚ ਹੇਠ ਲਿਖੇ ਸਿੰਘ ਸ਼ਾਮਿਲ ਸਨ : (੧) ਭਾਈ ਮੋਹਣ ਸਿੰਘ ਵੈਦ (੨) ਹੈਡ ਮਾਸਟਰ ਮਹਿਤਾਬ ਸਿੰਘ (੩) ਸ: ਬਿਸ਼ਨ ਸਿੰਘ ਲੰਬੜਦਾਰ (੪) ਸ: ਸੁੰਦਰ ਸਿੰਘ ਕਾਰਖਾਨੇਦਾਰ (੫) ਸ: ਸੰਤ ਸਿੰਘ ਸਕੱਤਰ ਸਿੰਘ ਸਭਾ ਤਰਨ ਤਾਰਨ (੬) ਸ: ਅਮਰ ਸਿੰਘ ਝਬਾਲ (੭) ਜ: ਤੇਜਾ ਸਿੰਘ ਭੁੱਚਰ, ਜਥੇਦਾਰ ਅਕਾਲੀ ਦਲ (੮) ਸ: ਕਿਸ਼ਨ ਸਿੰਘ ਭੁੱਚਰ (੯) ਸ: ਹਜਾਰਾ ਸਿੰਘ ਜਾਮਾਰਾਏ (੧੦) ਸ: ਹਰਨਾਮ ਸਿੰਘ ਨੌਸ਼ਹਿਰਾ (੧੧) ਸ: ਤੇਜਾ ਸਿੰਘ ਪੰਡੋਰੀ (੧੨) ਬਾਬਾ ਕਿਹਰ ਸਿੰਘ ਪੱਟੀ (੧੩) ਸ: ਤੇਜਾ ਸਿੰਘ ਬੁਰਜਵਾਲਾ। ਮਹੰਤਾਂ ਨੇ ਸਿੱਖਾਂ ਦੇ ਕਬਜ਼ੇ ਦੇ ਖ਼ਿਲਾਫ਼ ਕੇਸ ਦਾਇਰ ਕੀਤਾ ਪਰ ਜੱਜ ਨੇ ੯ ਜੁਲਾਈ ੧੯੨੧ ਦੇ ਦਿਨ ਇਹ ਕੇਸ ਖਾਰਜ ਕਰ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਰਦਾਰੀ ਕਬੂਲ ਕਰ ਲਈ।

**ਨਾਨਕਾਣਾ ਸਾਹਿਬ ਤੇ ਕਬਜ਼ਾ :**

ਹੋਰ ਤਵਾਰੀਖ਼ੀ ਗੁਰਦੁਆਰਿਆਂ ਵਾਂਗ ਗੁਰਦੁਆਰਾ ਜਨਮ ਅਸਥਾਨ ਨਾਨਕਾਣਾ ਸਾਹਿਬ ਦੀ ਹਾਲਤ ਵੀ ਬੜੀ ਮਾੜੀ ਸੀ। ਗੁਰਦੁਆਰਾ ਗੁਰੂ ਨਾਨਕ ਸਾਹਿਬ ਦੇ ਜਨਮ ਅਸਥਾਨ ਦਾ ਇੰਤਜ਼ਾਮ ਉਦਾਸੀ ਸਾਧੂਆਂ ਦੇ ਹੱਥ ਸੀ। ਉੱਨੀਵੀਂ ਸਦੀ ਦੇ ਸ਼ੁਰੂ ਤਕ ਇਹ ਇੰਤਜ਼ਾਮ ਠੀਕ ਚਲਦਾ ਰਿਹਾ ਸੀ ਪਰ ਮਹੰਤ ਸਾਧੂ ਰਾਮ ਤੋਂ ਇਸ ਵਿਚ ਬਹੁਤ ਖ਼ਰਾਬੀਆਂ ਆਉਣੀਆਂ ਸ਼ੁਰੂ ਹੋ ਗਈਆਂ। ਮਹੰਤ ਨੇ ਸ਼ਰਾਬ ਪੀਣੀ ਤੇ ਵਿਭਚਾਰ ਕਰਨਾ ਸ਼ੁਰੂ ਕਰ ਦਿੱਤਾ। ਉਸ ਨੂੰ 'ਗੁਪਤ ਰੋਗ' ਦੀ ਬੀਮਾਰੀ

ਹੋ ਗਈ। ਉਸ ਤੋਂ ਬਾਅਦ ਮਹੰਤ ਕਿਸ਼ਨ ਦਾਸ ਆਇਆ। ਉਸ ਦੇ ਇਕ ਵਿਧਵਾ ਔਰਤ ਨਾਲ ਨਜਾਇਜ਼ ਸਬੰਧ ਸਨ ਤੇ ਉਸ ਤੋਂ ਇਕ ਲੜਕਾ ਵੀ ਸੀ। ਉਸ ਨੇ ਆਪਣੇ ਭਤੀਜੇ ਦੇ ਵਿਆਹ ਤੇ ਗੁਰਦੁਆਰੇ ਦੀ ਹਦੂਦ ਵਿਚ ਕੰਜਰੀਆਂ ਵੀ ਨਚਾਈਆਂ ਸਨ। ਮੁੰਡਾ ਵਿਆਹੁਣ ਗਈ ਬਰਾਤ, ਸਣੇ ਮਹੰਤ ਦੇ, ਕੁੜੀ ਵਾਲਿਆਂ ਦੇ ਪਿੰਡ ਵਿਚ ਸ਼ਰਾਬੀ ਹੋ ਕੇ ਪਿੰਡ ਦੀਆਂ ਔਰਤਾਂ ਨਾਲ ਮਖ਼ੌਲ ਕਰਨ ਕਰ ਕੇ ਜੁੱਤੀਆਂ ਖਾ ਕੇ ਆਈ ਸੀ। ਜਿਸ ਗੁਪਤ ਰੋਗ ਨਾਲ ਸਾਧੂ ਰਾਮ ਮਰਿਆ ਸੀ, ਉਹੀ ਰੋਗ ਕਿਸ਼ਨ ਦਾਸ ਨੂੰ ਵੀ ਹੋ ਗਿਆ। ਕਿਸ਼ਨ ਦਾਸ ਲਾਹੌਰ ਵਿਚ ਰਹਿਣ ਲੱਗ ਪਿਆ। ਇਕ ਦਿਨ ਉਸ ਦਾ ਚੇਲਾ ਨਰੈਣ ਦਾਸ (ਨਰੈਣੂ) ਲਾਹੌਰ ਗਿਆ ਅਤੇ ਮੌਤ ਦੇ ਬਿਸਤਰ 'ਤੇ ਪਏ, ਕਿਸ਼ਨ ਦਾਸ ਦੀ ਜੇਬ 'ਚੋਂ ਗੁਰਦੁਆਰੇ ਦੀਆਂ ਚਾਬੀਆਂ ਕੱਢ ਲਿਆਇਆ। ਉਸ ਨੇ ਆਪਣੇ ਆਪ ਨੂੰ ਮਹੰਤ ਐਲਾਨ ਕਰ ਦਿੱਤਾ ਅਤੇ ਗੁਰਦੁਆਰੇ ਦੇ ਪੈਸੇ ਦੇ ਜ਼ੋਰ ਨਾਲ ਪੁਲੀਸ ਤੇ ਗੁੰਡਿਆਂ ਨੂੰ ਆਪਣੇ ਨਾਲ ਗੰਢ ਲਿਆ। ਕੁਝ ਚਿਰ ਮਗਰੋਂ ਮਹੰਤ ਕਿਸ਼ਨ ਦਾਸ ਮਰ ਗਿਆ। ਉਸ ਦੇ ਸੰਸਕਾਰ 'ਤੇ ਨਰੈਣ ਦਾਸ ਨੇ ਲਿਖਤੀ ਤੌਰ 'ਤੇ ਐਲਾਨ ਕੀਤਾ ਕਿ ਮੈਂ ਕਿਸ਼ਨ ਦਾਸ ਵਰਗੀਆਂ ਹਰਕਤਾਂ ਨਹੀਂ ਕਰਾਂਗਾ ਤੇ ਸੰਗਤ ਦੀ ਮਰਜ਼ੀ ਨਾਲ ਚਲਾਂਗਾ।

ਨਰੈਣ ਦਾਸ ਕੁਝ ਚਿਰ ਤਾਂ ਠੀਕ ਚਲਦਾ ਰਿਹਾ ਸੀ ਪਰ ਛੇਤੀ ਹੀ ਉਸ ਨੇ ਕਿਸ਼ਨ ਦਾਸ ਵਾਲੇ ਚਾਲੇ ਫੜ ਲਏ। ਉਸ ਨੇ ਇਕ ਮੁਸਲਮਾਨ ਮਿਰਾਸਣ ਘਰ ਰੱਖ ਲਈ। ਇਸ ਤੋਂ ਦੋ ਮੁੰਡੇ ਤੇ ਦੋ ਕੁੜੀਆਂ ਜੰਮੀਆਂ। ਉਸ ਨੇ ਇਨ੍ਹਾਂ ਵਾਸਤੇ ਦੋ ਘਰ (ਇਕ ਨਾਨਕਾਣੇ ਤੇ ਦੂਜਾ ਰਾਮ ਗਲੀ ਲਾਹੌਰ) ਵਿਚ ਬਣਾ ਕੇ ਦਿੱਤੇ। ਅਗਸਤ ੧੯੧੭ ਵਿਚ ਨਰੈਣ ਦਾਸ ਨੇ ਵੀ ਕੰਜਰੀਆਂ ਮੰਗਵਾ ਕੇ ਉਨ੍ਹਾਂ ਦਾ ਨਾਚ-ਗਾਣਾ ਗੁਰਦੁਆਰੇ ਦੀ ਹਦੂਦ ਵਿਚ ਕਰਵਾਇਆ। ਸਾਰੇ ਪਾਸੇ ਸਿੰਘ ਸਭਾਵਾਂ ਨੇ ਇਸ ਦੀ ਨਿੰਦਾ ਕੀਤੀ। ੧੯੧੮ ਵਿਚ ਇਕ ਸਿੰਧੀ ਪਰਿਵਾਰ ਨਾਨਕਾਣਾ ਸਾਹਿਬ ਆਇਆ। ਸ਼ਾਮ ਨੂੰ ਜਿਸ ਵੇਲੇ ਰਹਿਰਾਸ ਸਾਹਿਬ ਦਾ ਪਾਠ ਹੋ ਰਿਹਾ ਸੀ ਤਾਂ ਇਕ ਪੁਜਾਰੀ ਨੇ ਉਸ ਦੀ ੧੩ ਸਾਲ ਦੀ ਧੀ ਦਾ ਰੇਪ ਕੀਤਾ ਪਰ ਮਹੰਤ ਨੇ ਇਸ 'ਤੇ ਕੋਈ ਐਕਸ਼ਨ ਨਾ ਲਿਆ। ਇਸੇ ਸਾਲ ਦੇ ਅਖ਼ੀਰ 'ਚ ਜੜ੍ਹਾਂਵਾਲਾ ਦੀਆਂ ਛੇ ਔਰਤਾਂ ਗੁਰਦੁਆਰੇ ਦੇ ਦਰਸ਼ਨਾਂ ਵਾਸਤੇ ਆਈਆਂ। ਮਹੰਤ ਤੇ ਪੁਜਾਰੀਆਂ ਨੇ ਇਨ੍ਹਾਂ ਛੇਆਂ ਨਾਲ ਜਬਰ-ਜਨਾਹ ਕੀਤਾ। ਅਜਿਹੀਆਂ ਹਰਕਤਾਂ ਹੋਰ ਵੀ ਕਈ ਵਾਰ ਹੋਈਆਂ ਸਨ ਪਰ ਲੋਕ ਬੇਇਜ਼ਤੀ ਤੋਂ ਡਰਦੇ ਦੱਸਦੇ ਨਹੀਂ ਸਨ।

ਇਸ ਮਾਹੌਲ ਵਿਚ ੧, ੨, ੩ ਅਕਤੂਬਰ ੧੯੨੦ ਨੂੰ ਪਿੰਡ ਧਾਰੋਵਾਲੀ ਵਿਚ ਇਕ ਵੱਡਾ ਇਕੱਠ ਹੋਇਆ। ਇਸ ਦੀਵਾਨ ਵਿਚ ਡਾ: ਕਿਚਲੂ, ਆ:ਗਾ ਸਫ਼ਦਰ ਤੇ ਹੋਰ ਗੈਰ-ਸਿੱਖ ਆਗੂ ਵੀ ਸ਼ਾਮਿਲ ਹੋਏ। ਦੀਵਾਨ ਵਿਚ ਮਾ: ਮੋਤਾ ਸਿੰਘ, ਮਾ: ਸੁੰਦਰ ਸਿੰਘ ਲਾਇਲਪੁਰੀ, ਸ: ਦਾਨ ਸਿੰਘ ਵਛੋਆ, ਸ: ਜਸਵੰਤ ਸਿੰਘ ਝਬਾਲ ਤੇ ਹੋਰਨਾਂ ਨੇ ਲੈਕਚਰ ਕੀਤੇ ਅਤੇ ਨਾਨਕਾਣਾ ਸਾਹਿਬ ਦੀ ਹਾਲਤ ਬਾਰੇ ਫ਼ਿਕਰ ਜ਼ਾਹਿਰ ਕੀਤਾ। ਦੀਵਾਨ ਨੇ ਨਾਨਕਾਣਾ ਸਾਹਿਬ ਦੇ ਗੁਰਦੁਆਰੇ ਦੇ ਸੁਧਾਰ ਬਾਰੇ

ਮਤਾ ਪਾਸ ਕੀਤਾ। ਜ: ਲਛਮਣ ਸਿੰਘ ਧਾਰੋਵਾਲੀ ਨੇ ਨਾਨਕਾਣਾ ਸਾਹਿਬ ਦੇ ਸੁਧਾਰ ਵਾਸਤੇ ਸ਼ਹੀਦੀ ਜਥਾ ਬਣਾਉਣ ਦਾ ਐਲਾਨ ਕੀਤਾ।

ਇਸ ਦੀਵਾਨ ਦੀ ਕਾਰਵਾਈ ਦੀ ਖਬਰ ਮਹੰਤ ਨਰੈਣ ਦਾਸ ਨੂੰ ਵੀ ਪੁੱਜੀ। ਉਸ ਨੇ ਆਪਣੇ ਆਪ ਨੂੰ ਸੁਧਾਰਨ ਦੀ ਬਜਾਇ, ਨਵੰਬਰ ਵਿਚ, ੪੦੦ ਗੁੰਡੇ ਇਕੱਠੇ ਕਰ ਲਏ ਤੇ ਉਨ੍ਹਾਂ ਨੂੰ ਤਨਖ਼ਾਹ 'ਤੇ ਰੱਖ ਲਿਆ। ਇਨ੍ਹਾਂ ਗੁੰਡਿਆਂ ਵਿਚ ਰਾਂਝਾ ਤੇ ਰਿਹਾਨਾ ਵਰਗੇ ਖ਼ੂੰਖਾਰ ਬਦਮਾਸ਼ ਤੇ ਕਾਤਿਲ ਵੀ ਸਨ। ਨਰੈਣ ਦਾਸ ਨੇ ਬਾਬਾ ਕਰਤਾਰ ਸਿੰਘ ਬੇਦੀ ਦੀ ਮਦਦ ਨਾਲ ਮਹੰਤਾਂ, ਸਾਧੂਆਂ, ਬੇਦੀਆਂ ਦਾ ਇਕ ਇਕੱਠ ੧੨ ਦਸੰਬਰ ੧੯੨੦ ਦੇ ਦਿਨ ਅਖਾੜਾ ਸੰਗਲ ਵਾਲਾ ਵਿਚ ਕੀਤਾ। ਮਹੰਤ ਗੋਬਿੰਦ ਦਾਸ (ਜਮਸ਼ੇਰ) ਦੀ ਸਦਾਰਤ ਹੇਠ ੫੩ ਮਹੰਤ ਇਸ ਇਕੱਠ ਵਿਚ ਸ਼ਾਮਿਲ ਹੋਏ। ਇਸ ਵਿਚ ਫ਼ੈਸਲਾ ਕੀਤਾ ਗਿਆ ਕਿ ਅਕਾਲੀਆਂ ਦਾ ਟਾਕਰਾ ਜ਼ੋਰ-ਸ਼ੋਰ ਨਾਲ ਕੀਤਾ ਜਾਵੇ। ਮਹੰਤ ਨਰੈਣ ਦਾਸ ਨੇ ਬੇਦੀ ਕਰਤਾਰ ਸਿੰਘ ਨਾਲ ਰਲ ਕੇ ੬੦ ਹਜ਼ਾਰ ਰੁਪੈ ਵੀ ਇਕੱਠੇ ਕੀਤੇ ਅਤੇ ਲਾਹੌਰ ਤੋਂ ਹਫ਼ਤਾਵਾਰੀ 'ਸੰਤ ਸੇਵਕ' ਅਖ਼ਬਾਰ ਵੀ ਸ਼ੁਰੂ ਕੀਤਾ। ਇਹ ਅਖ਼ਬਾਰ ਮੁਫ਼ਤ ਵੰਡਿਆ ਜਾਂਦਾ ਸੀ। ਇਸ ਅਖ਼ਬਾਰ ਵਿਚ ਅਕਾਲੀ ਲਹਿਰ ਦੇ ਖ਼ਿਲਾਫ਼ ਪ੍ਰਾਪੇਗੰਡਾ ਕੀਤਾ ਜਾਂਦਾ ਸੀ। ਇਸ ਦੇ ਨਾਲ ਹੀ ਮਹੰਤਾਂ ਨੇ ਆਪਣੀ ਵੱਖਰੀ 'ਗੁਰਦੁਆਰਾ ਕਮੇਟੀ' ਵੀ ਬਣਾ ਲਈ। ਇਹ ਕਮੇਟੀ ਸਿਰਫ਼ ਦਿਖਾਵੇ ਵਾਸਤੇ ਹੀ ਸੀ ਤੇ ਇਸ ਦਾ ਕੋਈ ਰੋਲ ਨਹੀਂ ਸੀ। ਇਸ ਕਮੇਟੀ ਦਾ ਪ੍ਰਧਾਨ ਮਹੰਤ ਨਰੈਣ ਦਾਸ ਅਤੇ ਸਕੱਤਰ ਬਸੰਤ ਦਾਸ ਮਾਣਕ ਬਣਿਆ।

ਮਹੰਤ ਨੇ ਨਵੰਬਰ ੧੯੨੦ ਵਿਚ ਅਕਾਲੀਆਂ ਵੱਲੋਂ ਗੁਰਦੁਆਰੇ 'ਤੇ ਕਬਜ਼ਾ ਕੀਤੇ ਜਾਣ ਦੇ ਖ਼ਦਸ਼ੇ ਨੂੰ ਸਾਹਵੇਂ ਰੱਖਦਿਆਂ ੪੦੦ ਬੰਦੇ ਇਕੱਠੇ ਕਰ ਲਏ ਸਨ। ੨੫-੨੬ ਨਵੰਬਰ ੧੯੨੦ ਦੇ ਦਿਨ ਗੁਰੂ ਨਾਨਕ ਸਾਹਿਬ ਦੇ ਜਨਮ ਦਿਨ ਦੇ ਮੌਕੇ 'ਤੇ ਇਹ ਸਾਰੇ ਗੁੰਡੇ ਗੁਰਦੁਆਰੇ ਦੇ ਅੰਦਰ ਤੇ ਆਲੇ-ਦੁਆਲੇ ਜਮ੍ਹਾਂ ਕੀਤੇ ਹੋਏ ਸਨ ਪਰ ਉਸ ਦਿਨ ਅਕਾਲੀਆਂ ਦਾ ਗੁਰਦੁਆਰੇ 'ਤੇ ਕਬਜ਼ਾ ਕਰਨ ਦਾ ਕੋਈ ਪ੍ਰੋਗਰਾਮ ਨਹੀਂ ਸੀ। ਇਸ ਦੇ ਬਾਵਜੂਦ ਮਹੰਤ ਨੇ ਉਸ ਦਿਨ ਕਿਸੇ ਵੀ ਸਿੱਖ ਨੂੰ ਕਿਰਪਾਨ ਲੈ ਕੇ ਗੁਰਦੁਆਰੇ ਦੇ ਅੰਦਰ ਨਾ ਜਾਣ ਦਿੱਤਾ। ਇਸ ਦਿਨ ਭਾਈ ਲਛਮਣ ਸਿੰਘ ਧਾਰੋਵਾਲੀ ਕੁਝ ਸਿੰਘਾਂ ਨੂੰ ਨਾਲ ਲੈ ਕੇ ਗੁਰਦੁਆਰੇ ਆਏ। ਅਜੇ ਉਹ ਅੰਦਰ ਵੜੇ ਹੀ ਸਨ ਕਿ ਮਹੰਤ ਦੇ ਗੁੰਡਿਆਂ ਨੇ ਛਵ੍ਹੀਆਂ ਤੇ ਟਕੂਏ ਹੱਥਾਂ ਵਿਚ ਫੜ੍ਹੀ ਉਨ੍ਹਾਂ ਨੂੰ ਘੇਰ ਲਿਆ। ਉਸ ਵੇਲੇ ਡਿਪਟੀ ਕਮਿਸ਼ਨਰ ਅਤੇ ਸੁਪਰਡੈਂਟ ਸੀ. ਆਈ. ਡੀ. ਉੱਥੇ ਹਾਜ਼ਿਰ ਸਨ। ਇਸ ਕਰ ਕੇ ਇਕ ਵਾਰ ਤਾਂ ਸਾਕਾ ਹੋਣੋਂ ਰੁਕ ਗਿਆ ਵਰਨਾ ੨੦ ਫਰਵਰੀ ੧੯੨੧ ਦਾ ਸਾਕਾ ੨੬ ਨਵੰਬਰ ੧੯੨੦ ਦੇ ਦਿਨ ਹੀ ਵਾਪਰ ਜਾਣਾ ਸੀ। ਗੁਰਪੁਰਬ ਤੋਂ ਮਗਰੋਂ ਮਹੰਤ ਨੇ ਬਹੁਤੇ ਬੰਦੇ ਵਾਪਿਸ ਭੇਜ ਦਿੱਤੇ ਪਰ ਰਾਂਝਾ, ਸਾਖੂ ਤੇ ਕਾਨ੍ਹਾ ਵਰਗੇ ਖ਼ੂੰਖਾਰ ਬੰਦੇ ਆਪਣੇ ਕੋਲ ਰੱਖ ਲਏ। ਇਸ ਮਗਰੋਂ ਮਹੰਤ ਨੇ ਨਾਨਕਾਣਾ ਸਾਹਿਬ ਵਿਚ ਕਿਲ੍ਹਾਬੰਦੀ ਕਰ ਲਈ। ਉਸ ਨੇ ਗੁਰਦੁਆਰੇ ਨੂੰ ਹਰ ਪਾਸਿਓਂ ਜੰਗੀ ਹਮਲੇ ਵਾਲੀ ਹਿਫ਼ਾਜ਼ਤ ਦੇ ਹਿਸਾਬ ਨਾਲ ਮਜ਼ਬੂਤ ਕਰ

ਲਿਆ ਤੇ ਅੰਦਰ ਅਸਲੇ ਦਾ ਭੰਡਾਰ ਵੀ ਇਕੱਠਾ ਕਰ ਲਿਆ। ਇਸ ਸਾਰੇ ਦੀ ਖ਼ਬਰ ਕਮਿਸ਼ਨਰ ਕਿੰਗ, ਹੋਰਨਾਂ ਪੁਲੀਸ ਤੇ ਸੀ. ਆਈ. ਡੀ. ਅਫ਼ਸਰਾਂ, ਡਿਪਟੀ ਕਮਿਸ਼ਨਰ ਅਤੇ ਗਵਰਨਰ ਨੂੰ ਵੀ ਸੀ ਪਰ ਉਨ੍ਹਾਂ ਨੇ ਚੁੱਪ ਵੱਟੀ ਹੋਈ ਸੀ। ਮਹੰਤ ਦੀ ਇਸ ਸਾਰੀ ਕਾਰਵਾਈ ਤੇ ਪਲਾਨਿੰਗ ਬਾਰੇ ਸਿੱਖ ਆਗੂ ਵੀ ਜਾਣਦੇ ਸਨ ਅਤੇ ਉਨ੍ਹਾਂ ਨੇ ਇਸ ਬਾਰੇ ਦੀਵਾਨਾਂ ਵਿਚ ਅਤੇ ਪ੍ਰੈਸ ਵਿਚ ਵੀ ਵਾਰਨਿੰਗ ਦਿੱਤੀ ਹੋਈ ਸੀ। ਇਸ ਸਾਰੇ ਮਾਹੌਲ ਵਿਚ ੨੪ ੧੯੨੧ ਦੇ ਦਿਨ ਅਕਾਲ ਤਖ਼ਤ ਸਾਹਿਬ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਇਕ ਮੀਟਿੰਗ ਹੋਈ। ਇਸ ਵਿਚ ਨਾਨਕਾਣਾ ਸਾਹਿਬ ਦੀ ਹਾਲਤ 'ਤੇ ਵਿਚਾਰਾਂ ਹੋਈਆਂ। ਮੀਟਿੰਗ ਵਿਚ ਫ਼ੈਸਲਾ ਕੀਤਾ ਗਿਆ ਕਿ ੪-੫-੬ ਮਾਰਚ ੧੯੨੧ ਦੇ ਦਿਨ ਨਾਨਕਾਣਾ ਸਾਹਿਬ ਵਿਚ ਇਕ ਦੀਵਾਨ ਕੀਤਾ ਜਾਏ ਅਤੇ ਮਹੰਤ ਨੂੰ ਆਪਣਾ ਸੁਧਾਰ ਕਰਨ ਵਾਸਤੇ ਆਖਿਆ ਜਾਵੇ। ਸ਼੍ਰੋਮਣੀ ਕਮੇਟੀ ਨੇ ਇਸ ਸਬੰਧ ਵਿਚ ਇਕ ਚਿੱਠੀ ਵੀ ਜਾਰੀ ਕੀਤੀ ਜਿਸ ਵਿਚ ਸਰਕਰਦਾ ਸਿੱਖਾਂ ਨੂੰ ਅਪੀਲ ਕੀਤੀ ਗਈ ਸੀ ਉਹ ਮਹੰਤ ਨੂੰ ਸਮਝਾਉਣ ਕਿ ਉਹ ਗੁਰਦੁਆਰਾ ਪੰਥ ਦੇ ਹਵਾਲੇ ਕਰ ਦੇਵੇ। ਇਹ ਚਿੱਠੀ ਪੰਜਾਬ ਸਰਕਾਰ, ਸਿੱਖ ਰਾਜਿਆਂ ਸਰਕਾਰੀ ਅਫ਼ਸਰਾਂ ਅਤੇ ਸਰਕਰਦਾ ਸ਼ਖ਼ਸੀਅਤਾਂ ਨੂੰ ਭੇਜੀ ਗਈ ਸੀ। ੬ ਫਰਵਰੀ ਨੂੰ ਸ਼੍ਰੋਮਣੀ ਕਮੇਟੀ ਨੇ ਭਾਈ ਲਛਮਣ ਸਿੰਘ ਧਾਰੋਵਾਲੀ, ਸ: ਦਲੀਪ ਸਿੰਘ ਸਾਂਗਲਾ, ਸ: ਤੇਜਾ ਸਿੰਘ ਸਮੁੰਦਰੀ, ਜ: ਕਰਤਾਰ ਸਿੰਘ ਝੱਬਰ ਤੇ ਸ: ਬਖ਼ਸ਼ੀਸ਼ ਸਿੰਘ ਦੀ ਇਕ ਕਮੇਟੀ ਬਣਾ ਦਿੱਤੀ ਤਾਂ ਜੋ ਉਹ ੪-੫-੬ ਮਾਰਚ ਦੇ ਦੀਵਾਨ ਵਿਚ ਸ਼ਾਮਿਲ ਹੋਣ ਵਾਲੀਆਂ ਲੱਖਾਂ ਸੰਗਤਾਂ ਵਾਸਤੇ ਲੰਗਰ ਦਾ ਇੰਤਜ਼ਾਮ ਕਰੇ।

ਅਕਾਲੀ ਕਾਨਫ਼ਰੰਸ ਦੇ ਐਲਾਨ ਤੋਂ ਮਹੰਤ ਡਰ ਗਿਆ। ਉਸ ਨੇ ਜ: ਝੱਬਰ ਨਾਲ ਗੱਲਬਾਤ ਕਰਨ ਵਾਸਤੇ ਵਿਚੋਲੇ ਪਾਏ। ਮਹੰਤ ਨੇ ਆਪਣੀ ਤਰਫ਼ੋਂ ਪੇਸ਼ਕਸ਼ ਕੀਤੀ ਕਿ ਉਹ ਨਾਨਕਾਣਾ ਸਾਹਿਬ ਵਾਸਤੇ ਇਕ ਕਮੇਟੀ ਮੰਨਣ ਵਾਸਤੇ ਤਿਆਰ ਹੈ, ਬਸ਼ਰਤੇ ਕਿ (੧) ਉਸ ਨੂੰ ਕੱਢਿਆ ਨਾ ਜਾਵੇ (੨) ਉਹ ਵੀ ਕਮੇਟੀ ਦਾ ਮੈਂਬਰ ਹੋਵੇ ਅਤੇ (੩) ਉਸ ਨੂੰ ਤਨਖ਼ਾਹ ਦੀ ਬਜਾਇ ਆਮਦਨ ਦਾ ਇਕ ਹਿੱਸਾ ਦਿੱਤਾ ਜਾਇਆ ਕਰੇ। ਜ: ਝੱਬਰ ਨੇ ਮਹੰਤ ਦੀ ਪਹਿਲੀ ਤੇ ਤੀਜੀ ਸ਼ਰਤ ਮੰਨ ਲਈ ਪਰ ਦੂਜੀ ਸ਼ਰਤ ਬਾਰੇ ਉਸ ਨੂੰ ਕਿਹਾ ਗਿਆ ਕਿ ਇਸ ਦਾ ਫ਼ੈਸਲਾ ਸ਼੍ਰੋਮਣੀ ਕਮੇਟੀ ਹੀ ਕਰ ਸਕਦੀ ਹੈ। ਜਦੋਂ ਇਸ ਦੀ ਰਿਪੋਰਟ ਸ਼੍ਰੋਮਣੀ ਕਮੇਟੀ ਨੂੰ ਦਿੱਤੀ ਗਈ ਤਾਂ ਕਮੇਟੀ ਨੇ ਮਹੰਤ ਨਾਲ ਗੱਲਬਾਤ ਕਰਨ ਵਾਸਤੇ ਇਕ ਸਬ-ਕਮੇਟੀ ਬਣਾ ਦਿੱਤੀ। ਇਸ ਕਮੇਟੀ ਵਿਚ ਜ: ਕਰਤਾਰ ਸਿੰਘ ਝੱਬਰ, ਭਾਈ ਜੋਧ ਸਿੰਘ, ਸ: ਤੇਜਾ ਸਿੰਘ ਸਮੁੰਦਰੀ, ਸ: ਬੂਟਾ ਸਿੰਘ ਵਕੀਲ ਤੇ ਬਾਬਾ ਕਿਹਰ ਸਿੰਘ ਪੱਟੀ ਸ਼ਾਮਿਲ ਸਨ। ਇਸ ਕਮੇਟੀ ਨੇ ਮਹੰਤ ਨੂੰ ਗੱਲਬਾਤ ਕਰਨ ਵਾਸਤੇ ੭-੮-੯ ਫ਼ਰਵਰੀ ੧੯੨੧ ਦੇ ਦਿਨ ਗੁ. ਖਰਾ ਸੌਦਾ ਵਿਚ ਬੁਲਾ ਲਿਆ।

ਮਹੰਤ ਨੇ ਸਿੱਖਾਂ ਦਾ ਧਿਆਨ ਗੱਲਬਾਤ ਵਿਚ ਲਾ ਕੇ ਜੰਗੀ ਤਿਆਰੀਆਂ ਸ਼ੁਰੂ ਕਰ ਦਿੱਤੀਆਂ। ਉਸ ਨੇ ੨੮ ਪਠਾਣ ਤਨਖ਼ਾਹ ਤੇ ਰੱਖ ਲਏ। ਭਾਈ ਫੇਰੂ ਅਤੇ

ਮਾਝੇ ਦੇ ਹੋਰ ਇਲਾਕਿਆਂ ਤੋਂ ਮਹੰਤ ਦਾ ਭਤੀਜਾ ਖ਼ੂੰਖਾਰ ਕਾਤਲ ਭਾੜੇ 'ਤੇ ਲੈ ਆਇਆ ਹੁਣ ਉਸ ਨੇ ਨਾਨਕਾਣਾ ਸਾਹਿਬ ਦਾ ਬਾਹਰਲਾ ਲੱਕੜ ਦਾ ਦਰਵਾਜ਼ਾ ਹਟਾ ਕੇ ਇਕ ਲੋਹੇ ਦਾ ਗੇਟ ਲਾ ਲਿਆ। ਗੇਟ ਵਿੱਚੋਂ ਗੋਲੀਆਂ ਚਲਾਉਣ ਵਾਸਤੇ ਛੇਕ ਰੱਖ ਲਏ। ਗੁਰਦੁਆਰੇ ਦੇ ਆਲੇ ਦੁਆਲੇ ਦੇ ਕਮਰਿਆਂ ਦੀਆਂ ਦੀਵਾਰਾਂ ਵਿਚ ਵੀ ਗੋਲੀਆਂ ਚਲਾਉਣ ਵਾਸਤੇ ਛੇਕ ਤੇ ਝਰੋਖੇ ਬਣਾ ਲਏ। ਇਸ ਦੇ ਨਾਲ ਹੀ ਮਹੰਤ ਨੇ ਬਾਕੀ ਮਹੰਤਾਂ, ਬੇਦੀਆਂ ਤੇ ਕੂਕਿਆਂ ਨਾਲ ਵੀ ਰਾਬਤਾ ਬਣਾ ਲਿਆ। ੭ ਫਰਵਰੀ ੧੯੨੧ ਦੇ ਦਿਨ ਮਹੰਤ ਨੇ ਆਪਣੇ ਬੰਦਿਆਂ ਅਤੇ ਹਮਾਇਤੀਆਂ ਦਾ ਇਕ ਇਕੱਠ ਗੁਰਦੁਆਰਾ ਜਨਮ ਅਸਥਾਨ ਦੀ ਹਦੂਦ ਵਿਚ ਬੁਲਾਇਆ। ਇਸ ਵਿਚ ਉਸ ਦੇ ਲਿਆਂਦੇ ਸਾਰੇ ਗੁੰਡੇ ਤੇ ਕਾਤਲਾਂ ਤੋਂ ਸਿਵਾ ਨਾਨਕਾਣਾ ਸਾਹਿਬ ਦੇ ਭੱਟੀ ਮੁਸਲਮਾਨ, ਬੇਦੀ ਕਰਤਾਰ ਸਿੰਘ ਤੇ ਕੂਕਾ ਮੰਗਲ ਸਿੰਘ ਅਤੇ ਹੋਰ ਕਈ ਬੰਦੇ ਸ਼ਾਮਿਲ ਸਨ। ਇਨ੍ਹਾਂ ਸਾਰਿਆਂ ਨੇ ਕਸਮਾਂ ਖਾਧੀਆਂ ਕਿ ਅਕਾਲੀਆਂ ਨਾਲ ਲੜਾਈ ਦੀ ਸੂਰਤ ਵਿਚ ਉਹ ਸਾਰੇ ਮਹੰਤ ਦਾ ਸਾਥ ਦੇਣਗੇ।

੭ ਫਰਵਰੀ ਨੂੰ ਮਹੰਤ ਨੇ ਆਪਣੀ ਇਹ ਖੁਫ਼ੀਆ ਮੀਟਿੰਗ ਬੁਲਾਈ ਹੋਈ ਸੀ ਤੇ ਦੂਜੇ ਪਾਸੇ ਉਸ ਨੇ ਅਕਾਲੀਆਂ ਨਾਲ ਹੋਈ ਮੀਟਿੰਗ ਵਿਚ ਆਪ ਜਾਣ ਦੀ ਬਜਾਇ ਆਪਣੇ ਬੰਦਿਆਂ ਸੁੰਦਰ ਦਾਸ ਤੇ ਹਰੀ ਦਾਸ ਨੂੰ ਖਰਾ ਸੌਦਾ ਭੇਜ ਦਿੱਤਾ ਤੇ ਅਕਾਲੀਆਂ ਨੂੰ ਆਖਿਆ ਕਿ ਉਹ ਉਨ੍ਹਾਂ ਨੂੰ ੧੫ ਫ਼ਰਵਰੀ ਨੂੰ ਸ਼ੇਖ਼ੂਪੁਰਾ ਵਿਚ ਮਿਲੇਗਾ। ਜਃ ਝੱਬਰ ਜਦੋਂ ੧੪ ਫਰਵਰੀ ਨੂੰ ਸ਼ੇਖ਼ੂਪੁਰਾ ਪੁੱਜੇ ਤਾਂ ਉਨ੍ਹਾਂ ਨੂੰ ਪਤਾ ਲੱਗਾ ਕਿ ਮਹੰਤ ਨਹੀਂ ਆ ਰਿਹਾ। ਮਹੰਤ ਦੇ ਸਾਥੀ ਜੀਵਨ ਦਾਸ ਨੇ ਜਃ ਝੱਬਰ ਨੂੰ ਦੱਸਿਆ ਕਿ ਮਹੰਤ ਉਨ੍ਹਾਂ ਨੂੰ ਅਤੇ ਸਃ ਬੂਟਾ ਸਿੰਘ ਨੂੰ ਲਾਹੌਰ ਮਿਲੇਗਾ। ਇਹ ਮੀਟਿੰਗ ੧੫ ਫਰਵਰੀ ਸਵੇਰੇ ੧੦ ਵਜੇ ਸਃ ਅਮਰ ਸਿੰਘ ਲਾਇਲ ਗਜ਼ਟ ਦੇ ਘਰ ਮਿੱਥੀ ਗਈ ਸੀ। ਮਹੰਤ ਇਸ ਮੀਟਿੰਗ 'ਤੇ ਵੀ ਨਾ ਆਇਆ। ਦਰਅਸਲ ਮਹੰਤ ਅਕਾਲੀਆਂ ਨੂੰ ਟਰਕਾ ਕੇ ਉਨ੍ਹਾਂ ਦਾ ਧਿਆਨ ਆਪਣੀ ਪਲਾਨਿੰਗ ਵੱਲੋਂ ਹਟਾ ਰਿਹਾ ਸੀ। ੧੪ ਫਰਵਰੀ ਨੂੰ ਮਹੰਤ ਨੇ ਇਕ ਹੋਰ ਮੀਟਿੰਗ ਕੀਤੀ ਸੀ, ਜਿਸ ਵਿਚ ੫ ਮਾਰਚ ਦੇ ਅਕਾਲੀ ਇਕੱਠ ਵਿਚ ਸਾਰੇ ਸਿੱਖ ਆਗੂਆਂ ਨੂੰ ਕਤਲ ਕਰਨ ਦਾ ਪ੍ਰੋਗਰਾਮ ਸੀ। ਜਃ ਝੱਬਰ ਦਾ ਇਕ ਸੂਹੀਆ ਮਹੰਤ ਕੋਲ ਰਿਹਾ ਕਰਦਾ ਸੀ। ਉਸ ਨੇ ਮਹੰਤ ਦੀ ਸਾਜਿਸ਼ ਦੀ ਖ਼ਬਰ ਝੱਬਰ ਨੂੰ ਆ ਦੱਸੀ। ਜਃ ਝੱਬਰ ਉਸੇ ਵੇਲੇ ਖਰਾ ਸੌਦਾ ਗਿਆ ਅਤੇ ਆਪਣੇ ਸਾਥੀਆਂ ਨਾਲ ਵਿਚਾਰ ਕੀਤੀ। ਉਨ੍ਹਾਂ ਨੇ ਭਾਈ ਲਛਮਣ ਸਿੰਘ ਧਾਰੋਵਾਲੀ ਤੇ ਸਃ ਬੂਟਾ ਸਿੰਘ ਨੂੰ ਸੱਦ ਭੇਜਿਆ। ਇਹ ਸਾਰੇ ਜਣੇ ੧੭ ਫ਼ਰਵਰੀ ਨੂੰ ਮਿਲੇ ਤੇ ਫੈਸਲਾ ਹੋਇਆ ਕਿ ਮਹੰਤ ਦੀ ਨਾਪਾਕ ਸਾਜਿਸ਼ ਨੂੰ ਫੇਲ੍ਹ ਕਰਨ ਵਾਸਤੇ ੧੯-੨੦ ਤਾਰੀਖ਼ ਦੀ ਰਾਤ ਨੂੰ ਨਾਨਕਾਣਾ ਸਾਹਿਬ ਪਹੁੰਚ ਕੇ ੨੦ ਫ਼ਰਵਰੀ ਨੂੰ ਗੁਰਦੁਆਰੇ 'ਤੇ ਕਬਜ਼ਾ ਕਰ ਲਿਆ ਜਾਵੇ। ਉਨ੍ਹਾਂ ਨੂੰ ਪਤਾ ਸੀ ਕਿ ਮਹੰਤ ੧੯-੨੦ ਫਰਵਰੀ ਨੂੰ ਲਾਹੌਰ ਵਿਚ ਹੋਣ ਵਾਲੀ "ਸਨਾਤਨੀ ਸਿੱਖ ਕਾਨਫ਼ਰੰਸ" ਵਿਚ ਹਿੱਸਾ ਲੈਣ ਜਾ ਰਿਹਾ ਹੈ। ਇਸ ਮੀਟਿੰਗ ਵਿਚ ਸਾਰੇ ਬੇਦੀ, ਸੋਢੀ ਭੱਲੇ, ਉਦਾਸੀ, ਨਿਰਮਲੇ,

ਨਾਮਧਾਰੀ, ਨਿਹੰਗ, ਅੱਡਣ ਸ਼ਾਹੀਏ, ਸੁਥਰਾ ਸ਼ਹੀਏ, ਗਹਿਰ ਗੰਭੀਰੀਏ, ਨਿਰੰਕਾਰੀ, ਚਰਨਦਾਸੀਏ, ਸਨਾਤਨੀ ਮਹੰਤ, ਪੁਜਾਰੀ ਤੇ ਸਾਧ ਬੁਲਾਏ ਗਏ, ਇਸ ਮੀਟਿੰਗ ਦੀ ਸਦਾਰਤ ਬਾਬਾ ਕਰਤਾਰ ਸਿੰਘ ਬੇਦੀ ਨੇ ਕਰਨੀ ਸੀ। ਇਸ ਵਿਚ ਅਕਾਲੀਆਂ ਦਾ ਟਾਕਰਾ ਕਰਨ ਵਾਸਤੇ ਸਾਂਝੀ ਐਕਸ਼ਨ ਪਲਾਨ ਤਿਆਰ ਕੀਤੀ ਜਾਣੀ ਸੀ।

੧੭ ਫਰਵਰੀ ਦੀ ਮੀਟਿੰਗ ਵਿਚ ਜ: ਝੱਬਰ, ਜ: ਲਛਮਣ ਸਿੰਘ ਤੇ ਬੂਟਾ ਸਿੰਘ ਸ਼ੇਖੂਪੁਰਾ ਨੇ ਪਲਾਨ ਕੀਤਾ ਸੀ ਕਿ ਸ: ਬੂਟਾ ਸਿੰਘ ੧੯ ਫਰਵਰੀ ਨੂੰ ਨਾਨਕਾਣਾ ਸਾਹਿਬ ਪਹੁੰਚ ਜਾਵੇਗਾ। ਉਸੇ ਰਾਤ ਜ: ਲਛਮਣ ਸਿੰਘ ਦਾ ਜਥਾ ਚੰਦਰਕੋਟ ਪਹੁੰਚ ਜਾਵੇਗਾ। (ਚੰਦਰਕੋਟ ਨਾਨਕਾਣਾ ਸਾਹਿਬ ਤੋਂ ਕੁਝ ਕੁ ਕਿਲੋਮੀਟਰ ਹੈ)। ਦੂਜੇ ਪਾਸਿਓਂ ਜ: ਝੱਬਰ ਦਾ ਜਥਾ ਆ ਜਾਏਗਾ ਤੇ ਦੋਵੇਂ ਜਥੇ ੨੦ ਫਰਵਰੀ ਦੀ ਸਵੇਰ ਨੂੰ ਨਾਨਕਾਣਾ ਸਾਹਿਬ ਗੁਰਦੁਆਰੇ ਦਾ ਕਬਜ਼ਾ ਲੈ ਲੈਣਗੇ। ਮੀਟਿੰਗ ਮਗਰੋਂ ਭਾਈ ਬੂਟਾ ਸਿੰਘ ਲਾਇਲਪੁਰ ਗਏ, ਕੁਝ ਸਾਥੀਆਂ ਨਾਲ ਸਲਾਹ ਕੀਤੀ ਅਤੇ ਫੇਰ ਨਾਨਕਾਣੇ ਆ ਗਏ। ਉਧਰ ਸ: ਹਰਚੰਦ ਸਿੰਘ, ਸ: ਤੇਜਾ ਸਿੰਘ ਤੇ ਮਾਸਟਰ ਤਾਰਾ ਸਿੰਘ ਨੇ ਆਪਸ ਵਿਚ ਮਸ਼ਵਰਾ ਕਰ ਕੇ ਫੈਸਲਾ ਕੀਤਾ ਕਿ ਨਾਨਕਾਣਾ ਸਾਹਿਬ ਤੇ ਇੰਞ ਕਬਜ਼ਾ ਨਾ ਕੀਤਾ ਜਾਏ। ਉਨ੍ਹਾਂ ਹੋਰ ਆਗੂਆ ਨਾਲ ਗੱਲਬਾਤ ਕਰਨ ਵਾਸਤੇ ੧੯ ਫ਼ਰਵਰੀ ਨੂੰ ਲਾਹੌਰ ਵਿਚ ਮੀਟਿੰਗ ਬੁਲਾ ਲਈ। ਇਸ ਮੀਟਿੰਗ ਵਿਚ ਸ: ਸਰਦੂਲ ਸਿੰਘ ਕਵੀਸ਼ਰ, ਮਾ: ਸੁੰਦਰ ਸਿੰਘ ਲਾਇਲਪੁਰ, ਸ: ਜਸਵੰਤ ਸਿੰਘ ਝਬਾਲ ਤੇ ਸ: ਦਲੀਪ ਸਿੰਘ ਸਾਂਗਲਾ ਵੀ ਹਾਜ਼ਿਰ ਸਨ। ਇਸ ਮੀਟਿੰਗ ਨੇ ਫ਼ੈਸਲਾ ਕੀਤਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਰੱਖੇ ਦੀਵਾਨ ਤੋਂ ਪਹਿਲਾਂ ਕੋਈ ਜਥਾ ਨਾਨਕਾਣਾ ਸਾਹਿਬ 'ਤੇ ਕਬਜ਼ਾ ਨਾ ਕਰੇ। ਮੀਟਿੰਗ ਨੇ ਭਾਈ ਦਲੀਪ ਸਿੰਘ ਤੇ ਸ: ਜਸਵੰਤ ਸਿੰਘ ਦੀ ਡਿਊਟੀ ਲਾਈ ਕਿ ਉਹ ਜ: ਝੱਬਰ ਨੂੰ ਰੋਕਣ ਵਾਸਤੇ ਖਰਾ ਸੌਦਾ ਜਾਣ। ਜਦੋਂ ਭਾਈ ਦਲੀਪ ਸਿੰਘ ਖਰਾ ਸੌਦਾ ਪੁੱਜੇ ਤਾਂ ਜ: ਝੱਬਰ ਜਾ ਚੁੱਕੇ ਸਨ। ਇੱਥੋਂ ਉਹ ਚੰਦਰਕੋਟ ਗਏ। ਉਧਰ ਸ: ਤੇਜਾ ਸਿੰਘ ਨੜਾਲੀ ਵੀ ੬੦ ਸਿੰਘਾਂ ਨੂੰ ਲੈ ਕੇ ਪੁੱਜ ਗਏ। ਸਾਰਿਆਂ ਨੇ ਮਿਲ ਕੇ ਜ: ਝੱਬਰ ਨੂੰ ਰੋਕ ਲਿਆ। ਮਗਰੋਂ ਉਨ੍ਹਾਂ ਨੇ ਸ: ਦਲੀਪ ਸਿੰਘ ਤੇ ਸ: ਵਰਿਆਮ ਸਿੰਘ ਦੀ ਡਿਊਟੀ ਲਾਈ ਕਿ ਉਹ ਜ: ਝੱਬਰ ਦੀ ਚਿੱਠੀ ਲਿਜਾ ਕੇ ਸ: ਲਛਮਣ ਸਿੰਘ ਨੂੰ ਦੇ ਕੇ ਜਥੇ ਨੂੰ ਕਬਜ਼ਾ ਕਰਨ ਜਾਣ ਤੋਂ ਰੋਕ ਲੈਣ। ਸ: ਦਲੀਪ ਸਿੰਘ ਸ: ਉਤਮ ਸਿੰਘ ਕਾਰਖਾਨੇਦਾਰ ਦੇ ਘਰ ਚਲੇ ਗਏ ਤੇ ਸ: ਵਰਿਆਮ ਸਿੰਘ ਦੀ ਡਿਊਟੀ ਲਾ ਗਏ ਕਿ ਉਹ ਨਾਨਕਾਣਾ ਸਾਹਿਬ ਦੇ ਬਾਹਰ ਫਾਟਕ 'ਤੇ ਸ: ਲਛਮਣ ਸਿੰਘ ਨੂੰ ਰੋਕਣ। ਉਧਰ ਮਾਸਟਰ ਤਾਰਾ ਸਿੰਘ ਨੇ ਵੀ ਜ: ਲਛਮਣ ਸਿੰਘ ਦੇ ਜਥੇ ਨੂੰ ਰੋਕਣ ਜਾਣਾ ਸੀ। ਇਤਫ਼ਾਕ ਨਾਲ ਮਾਸਟਰ ਤਾਰਾ ਸਿੰਘ ਸਵੇਰੇ ਦੇਰ ਨਾਲ ਉਠੇ ਤੇ ਗੱਡੀ ਨਾ ਫੜ ਸਕੇ। ਉਧਰ ਜ: ਲਛਮਣ ਸਿੰਘ ਆਪਣੇ ਨਾਲ ੧੫੦ ਸਿੰਘ ਲੈ ਕੇ ਨਾਨਕਾਣਾ ਸਾਹਿਬ ਸ਼ਹਿਰ ਦੇ ਬਾਹਰ ਭੱਠੇ ਕੋਲ ਪੁੱਜ ਗਏ। ਇੱਥੇ ਆਪ ਨੂੰ ਭਾਈ ਵਰਿਆਮ ਸਿੰਘ ਨੇ ਸ: ਦਲੀਪ ਸਿੰਘ ਦਾ ਸੁਨੇਹਾ ਦਿੱਤਾ ਜਿਸ ਵਿਚ ਆਪ ਨੂੰ ਨਾਨਕਾਣਾ ਸਾਹਿਬ ਕਬਜ਼ਾ ਕਰਨ ਤੋਂ ਰੋਕਿਆ ਹੋਇਆ ਸੀ।

ਸ: ਲਛਮਣ ਸਿੰਘ ਨੇ ਚਿੱਠੀ ਪੜ੍ਹੀ ਅਤੇ ਵਾਪਿਸ ਮੁੜਨ ਦਾ ਫ਼ੈਸਲਾ ਕਰ ਲਿਆ ਪਰ ਇਸ ਜਥੇ ਦੇ ਇਕ ਸਿੰਘ ਸ: ਟਹਿਲ ਸਿੰਘ ਨੇ ਕਿਹਾ ਕਿ ਭਾਵੇਂ ਅਸੀਂ ਗੁਰਦੁਆਰਿਆਂ 'ਤੇ ਕਬਜ਼ਾ ਨਾ ਕਰੀਏ ਪਰ ਸਾਨੂੰ ਗੁਰਦੁਆਰੇ ਦੇ ਦਰਸ਼ਨ ਜ਼ਰੂਰ ਕਰਨੇ ਚਾਹੀਦੇ ਹਨ। ਉਸ ਨੇ ਕਿਹਾ ਕਿ ਅੱਜ ਬਿਕਰਮੀ ਸੰਮਤ ਮੁਤਾਬਿਕ ਗੁਰੂ ਹਰਿ ਰਾਇ ਸਾਹਿਬ ਦਾ ਜਨਮ ਦਿਨ ਹੈ ਤੇ ਇਸ ਮੁਬਾਰਕ ਮੌਕੇ 'ਤੇ ਗੁਰਦੁਆਰੇ ਮੱਥਾ ਜ਼ਰੂਰ ਟੇਕਣਾ ਚਾਹੀਦਾ ਹੈ। ਮਹੰਤ ਵੱਧ ਤੋਂ ਵੱਧ ਸਾਨੂੰ ਕਤਲ ਹੀ ਕਰ ਦੇਵੇਗਾ। ਸ: ਟਹਿਲ ਸਿੰਘ ਦੇ ਇਹ ਕਹਿਣ 'ਤੇ ਜਥੇ ਨੇ ਗੁਰਦੁਆਰੇ 'ਤੇ ਕਬਜ਼ੇ ਦਾ ਇਰਾਦਾ ਤਾਂ ਛੱਡ ਦਿੱਤਾ ਪਰ ਗੁਰਦੁਆਰੇ ਦੇ ਦਰਸ਼ਨ ਕਰਨ ਵਾਸਤੇ ਚਲ ਪਏ। ਉਹ ਸਵੇਰੇ ੬ ਵਜੇ ਗੁਰਦੁਆਰੇ ਪਹੁੰਚ ਗਏ।

ਉਧਰ ੧੯ ਫਰਵਰੀ ੧੯੨੧ ਨੂੰ ਬਾਅਦ ਦੁਪਹਿਰ ਮਹੰਤ ਨਾਨਕਾਣਾ ਸਾਹਿਬ ਸਟੇਸ਼ਨ 'ਤੇ ਪੌਣੇ ਚਾਰ ਵਜੇ ਲਾਹੌਰ ਜਾਣ ਵਾਲੀ ਗੱਡੀ ਫੜਨ ਵਾਸਤੇ ਪਹੁੰਚ ਚੁੱਕਾ ਸੀ। ਇਸ ਮੌਕੇ 'ਤੇ ਇਕ ਮੁਸਲਮਾਨ ਔਰਤ ਉਸ ਕੋਲ ਆਈ ਤੇ ਉਸ ਨੂੰ ਦੱਸਿਆ ਕਿ ਸਿੱਖਾਂ ਦਾ ਇਕ ਜਥਾ ਬੁੱਚੇਆਣਾ ਪਹੁੰਚ ਚੁੱਕਿਆ ਹੈ। ਮਹੰਤ ਨੇ ਲਾਹੌਰ ਜਾਣ ਦਾ ਪ੍ਰੋਗਰਾਮ ਕੈਂਸਲ ਕਰ ਦਿੱਤਾ ਅਤੇ ਵਾਪਿਸ ਆ ਕੇ ਸਾਰੇ ਗੁੰਡਿਆਂ ਨੂੰ ਟਕੂਏ ਤੇ ਹੋਰ ਹਥਿਆਰ ਵੰਡ ਦਿੱਤੇ। ਉਸ ਨੇ ਮਿੱਟੀ ਦਾ ਤੇਲ ਤੇ ਬਹੁਤ ਸਾਰੀ ਲੱਕੜ ਵੀ ਇਕੱਠੀ ਕਰ ਲਈ। ਉਸ ਕੋਲ ਚਾਰ ਬੰਦੂਕਾਂ ਵੀ ਸਨ। ਮਹੰਤ ਕੋਲ ਗੋਲੀਆਂ ਤੇ ਬਾਰੂਦ ਦਾ ਵੀ ਬੜਾ ਸਟਾਕ ਇਕੱਠਾ ਹੋਇਆ ਪਿਆ ਸੀ। ਗੁਰਦੁਆਰਾ ਤੇ ਇਸ ਦੇ ਆਲੇ-ਦੁਆਲੇ ਦੇ ਮਕਾਨਾਂ ਦੀਆਂ ਛੱਤਾਂ 'ਤੇ ਪੱਥਰਾਂ ਤੇ ਇੱਟਾਂ ਦੇ ਢੇਰ ਲਾ ਕੇ ਰੱਖੇ ਹੋਏ ਸਨ। ਮਹੰਤ ਨੂੰ ਇਹ ਹਰਕਤਾਂ ਕਰਦਿਆਂ ਸ: ਉਤਮ ਸਿੰਘ ਕਾਰਖਾਨੇਦਾਰ ਨੇ ਵੇਖ ਲਿਆ ਸੀ ਤੇ ਉਸ ਨੇ ਇਸ ਸਬੰਧੀ ਡਿਪਟੀ ਕਮਿਸ਼ਨਰ ਨੂੰ ਲਿਖਿਆ ਵੀ ਸੀ ਪਰ ਉਨ੍ਹਾਂ ਦੀ ਚਿੱਠੀ ਸਾਕਾ ਵਾਪਰਨ ਤੋਂ ਮਗਰੋਂ ਪੁੱਜੀ ਸੀ।

**ਚਾਬੀਆਂ ਦਾ ਮੋਰਚਾ**

੭ ਨਵੰਬਰ ੧੯੨੧ ਦੇ ਦਿਨ ਬਾਅਦ ਦੁਪਹਿਰ ਤਿੰਨ ਵਜੇ ਲਾਲਾ ਅਮਰ ਨਾਥ ਈ. ਏ. ਸੀ. ਪੁਲੀਸ ਦੀ ਇਕ ਧਾੜ ਲੈ ਕੇ ਸੁੰਦਰ ਸਿੰਘ ਰਾਮਗੜ੍ਹੀਆ ਦੇ ਘਰ ਗਿਆ ਅਤੇ ਉਸ ਤੋਂ ਦਰਬਾਰ ਸਾਹਿਬ ਦੇ ਤੋਸ਼ੇਖਾਨੇ ਦੀਆਂ ਅਤੇ ਕੁਝ ਹੋਰ ਚਾਬੀਆਂ ਲੈ ਲਈਆਂ। ਸਰਕਾਰ ਨੇ ਐਲਾਨ ਕੀਤਾ ਕਿਉਂ ਕਿ ਸ਼੍ਰੋਮਣੀ ਕਮੇਟੀ ਸਿੱਖਾਂ ਦੀ ਨੁਮਾਇੰਦਾ ਜਮਾਤ ਨਹੀਂ ਹੈ। ਸਰਕਾਰ ਨੇ ਇਹ ਵੀ ਬਹਾਨਾ ਲਾਇਆ ਕਿ ਸਰਕਾਰ ਨੇ ੩੬ ਮੈਂਬਰੀ ਕਮੇਟੀ ਬਣਾ ਕੇ ਉਸ ਨੂੰ ਚਾਰਜ ਸੌਂਪ ਦਿੱਤਾ ਸੀ। ਸਰਕਾਰ ਦਾ ਇਹ ਬਿਆਨ ਵੀ ਝੂਠਾ ਸੀ ਕਿਉਂ ਕਿ ਸਰਕਾਰ ਦੀ ਨਾਮਜ਼ਦ ਕੀਤੀ ੩੬ ਮੈਂਬਰੀ ਕਮੇਟੀ ਨੂੰ ਵੀ ਸਿੱਖਾਂ ਨੇ ਨਵੀਂ ਚੁਣੀ ਸ਼੍ਰੋਮਣੀ ਕਮੇਟੀ ਵਿਚ ਸ਼ਾਮਿਲ ਕਰ ਲਿਆ ਸੀ ਤੇ ਉਹ ਸ਼੍ਰੋਮਣੀ ਕਮੇਟੀ ਦੀਆਂ ਮੀਟਿੰਗਾਂ ਵਿਚ ਹਿੱਸਾ ਵੀ ਲੈਂਦੇ ਰਹੇ ਸਨ। ਸਰਕਾਰ ਨੇ ਇਹ ਬਿਆਨ ਵੀ ਦਿੱਤਾ ਕਿ ਸਿੱਖਾਂ ਵੱਲੋਂ ਤੋਸ਼ਖਾਨੇ ਦੇ ਖ਼ਜ਼ਾਨੇ ਨੂੰ ਸਿਆਸੀ ਕਾਰਵਾਈਆਂ ਵਾਸਤੇ ਖ਼ਰਚ ਕੀਤੇ ਜਾਣ ਦਾ ਵੀ ਖ਼ਦਸ਼ਾ ਹੈ।

ਸਰਕਾਰ ਵੱਲੋਂ ਚਾਬੀਆਂ ਲੈਣ ਦੀ ਹਰਕਤ ਨਾਲ ਸਿੱਖਾਂ ਵਿਚ ਰੋਸ ਤੇ ਗੁੱਸੇ ਦੀ ਲਹਿਰ ਫੈਲ ਗਈ। ੧੧ ਨਵੰਬਰ ਨੂੰ ਸ਼੍ਰੋਮਣੀ ਕਮੇਟੀ ਦੀ ਇਕ ਮੀਟਿੰਗ ਅਕਾਲ ਤਖ਼ਤ ਸਾਹਿਬ 'ਤੇ ਹੋਈ। ਮੀਟਿੰਗ ਨੇ ਹੇਠ ਲਿਖੇ ਮਤੇ ਪਾਸ ਕੀਤੇ : ੧) ਸਰਕਾਰ ਨਾਲ ਨਾਮਿਲਵਰਤਣ ਕੀਤਾ ਜਾਏ ੨) ਚਾਬੀਆਂ ਲੈਣ ਵਾਸਤੇ ਸਰਕਾਰ ਨਾਲ ਕੋਈ ਗੱਲਬਾਤ ਜਾਂ ਮੇਲ ਨਾ ਕੀਤਾ ਜਾਏ ੩) ਪ੍ਰਿੰਸ ਆਫ਼ ਵੇਲਜ਼ ਦਾ ਅੰਮ੍ਰਿਤਸਰ ਆਉਣ 'ਤੇ ਬਾਈਕਾਟ ਕੀਤਾ ਜਾਏ ਤੇ ਕਿਸੇ ਗੁਰਦੁਆਰੇ ਵਿਚ ਉਸ ਦਾ ਪ੍ਰਸ਼ਾਦ ਨਾ ਲਿਆ ਜਾਵੇ। ਜੇ ਸਰਕਾਰ ਗੁਰਦੁਆਰਿਆਂ ਦਾ ਕਬਜ਼ਾ ਲੈਣ ਦੀ ਕੋਸ਼ਿਸ਼ ਕਰੇ ਤਾਂ ਮੋਰਚਾ ਲਾਇਆ ਜਾਏ। ਇਸ ਦੌਰਾਨ ਸਰਕਾਰ ਨੇ ਕੈਪਟਨ ਬਹਾਦਰ ਸਿੰਘ ਨਾਂ ਦੇ ਇਕ ਬੰਦੇ ਨੂੰ ਸਰਬਰਾਹ ਨਾਮਜ਼ਦ ਕਰ ਦਿੱਤਾ ਤੇ ਚਾਬੀਆਂ ਦੇ ਕੇ ਉਸ ਨੂੰ ਦਰਬਾਰ ਸਾਹਿਬ ਭੇਜਿਆ। ੧੨ ਨਵੰਬਰ ਨੂੰ ਸ਼੍ਰੋਮਣੀ ਕਮੇਟੀ ਦੀ ਮੀਟਿੰਗ ਵਿਚ ਇਹ ਫ਼ੈਸਲਾ ਹੋਇਆ ਕਿ ਬਹਾਦਰ ਸਿੰਘ ਨੂੰ ਗੁਰਦੁਆਰਾ ਇੰਤਜ਼ਾਮ ਵਿਚ ਦਖ਼ਲ ਨਾ ਦੇਣ ਦਿੱਤਾ ਜਾਏ। ੧੫ ਨਵੰਬਰ ਨੂੰ ਜਦੋਂ ਬਹਾਦਰ ਸਿੰਘ ਗੁਰੂ ਨਾਨਕ ਸਾਹਿਬ ਦੇ ਗੁਰਪੁਰਬ ਦੇ ਮੌਕੇ 'ਤੇ ਦਰਬਾਰ ਸਾਹਿਬ ਆਇਆ ਤਾਂ ਉਸ ਨੂੰ ਕਿਸੇ ਨੇ ਵੀ ਨੇੜੇ ਨਾ ਢੁੱਕਣ ਦਿੱਤਾ। ਬਹਾਦਰ ਸਿੰਘ ਨੂੰ ਆਪਣੀ ਹਰਕਤ ਤੇ ਸ਼ਰਮਿੰਦਗੀ ਮਹਿਸੂਸ ਹੋਈ ਤੇ ਉਸ ਚੁਪ-ਚਾਪ ਘਰ ਮੁੜ ਗਿਆ। ਘਰ ਪਹੁੰਚਦਿਆਂ ਹੀ ਉਹ ਜਿਸਮਾਨੀ ਤੇ ਮਾਨਸਿਕ ਤੌਰ 'ਤੇ ਵੀ ਬੀਮਾਰ ਪੈ ਗਿਆ ਅਤੇ ਉਸ ਨੇ ਸ਼੍ਰੋਮਣੀ ਕਮੇਟੀ ਤੋਂ ਮੁਆਫ਼ੀ ਮੰਗੀ। ਇਸ ਮਗਰੋਂ ਸਰਕਾਰ ਨੇ ਇਕ ਹੋਰ ਫ਼ੌਜੀ ਸਰਦਾਰ ਨੂੰ ਚਾਬੀਆਂ ਦੇ ਕੇ ਸਰਬਰਾਹ ਸੌਂਪੀ। ਉਹ ਕੋਈ ਹਰਕਤ ਕਰਨ ਤੋਂ ਪਹਿਲਾਂ ਹੀ ਆਪਣੇ ਘਰ ਦੀ ਛੱਤ ਤੋਂ ਡਿੱਗ ਕੇ ਮਰ ਗਿਆ। ਇਸ ਤੋਂ ਬਾਅਦ ਸਰਕਾਰ ਨੂੰ ਹੋਰ ਕੋਈ ਬੰਦਾ ਨ ਟਕਰਿਆ। ਇਸ ਦੌਰਾਨ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਨੇ ਬਹੁਤ ਸਾਰੀਆਂ ਮੀਟਿੰਗਾਂ ਕੀਤੀਆਂ ਪਰ ਕਿਸੇ ਨਤੀਜੇ 'ਤੇ ਨਾ ਅਪੜ ਸਕਿਆ।

ਜਦੋਂ ਸਰਕਾਰ ਨੇ ਮਹਿਸੂਸ ਕੀਤਾ ਕਿ ਸਿੱਖਾਂ 'ਤੇ ਕੋਈ ਦਬਾਅ ਵੀ ਅਸਰ ਨਹੀਂ ਕਰ ਸਕਿਆ ਤਾਂ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨੇ ਸਿੱਖਾਂ ਦੇ ਖ਼ਿਲਾਫ਼ ਪ੍ਰਾਪੇਗੰਡਾ ਸ਼ੁਰੂ ਕਰ ਦਿੱਤਾ। ਡੀ. ਸੀ. ਨੇ ੨੬ ਨਵੰਬਰ ਦੇ ਦਿਨ ਅਜਨਾਲਾ ਵਿਖੇ ਸਰਕਾਰੀ ਜਲਸਾ ਰੱਖ ਦਿੱਤਾ। ਇਸ ਜਲਸੇ ਵਿਚ ਸਰਕਾਰ ਨੇ ਸ਼੍ਰੋਮਣੀ ਕਮੇਟੀ ਅਤੇ ਅਕਾਲੀ ਦਲ ਦੇ ਖ਼ਿਲਾਫ਼ ਪ੍ਰਾਪੇਗੰਡਾ ਕਰਨਾ ਸੀ। ਜਦੋਂ ਅਕਾਲੀਆਂ ਨੂੰ ਇਸ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ਵੀ ੨੬ ਨਵੰਬਰ ਨੂੰ ਇਕ ਦੀਵਾਨ ਅਜਨਾਲੇ ਵਿਚ ਰੱਖ ਲਿਆ। ਦੀਵਾਨ ਵਿਚ ਬਾਬਾ ਖੜਕ ਸਿੰਘ, ਸ: ਅਮਰ ਸਿੰਘ ਝਬਾਲ, ਸ: ਜਸਵੰਤ ਸਿੰਘ ਝਬਾਲ, ਪੰਡਤ ਦੀਨਾ ਨਾਥ ਤੇ ਡਾਕਟਰ ਸਤਪਾਲ ਨੇ ਵੀ ਲੈਕਚਰ ਕਰਨੇ ਸਨ ਪਰ ੨੫ ਨਵੰਬਰ ਦੇ ਦਿਨ ਸਰਕਾਰ ਨੇ ਅੰਮ੍ਰਿਤਸਰ ਤੇ ਅਜਨਾਲਾ ਵਿਚ "ਸਡੀਸ਼ੀਅਸ ਮੀਟਿੰਗਜ਼ ਐਕਟ" ਹੇਠ ਜਲਸਿਆਂ 'ਤੇ ਪਾਬੰਦੀ ਲਾ ਦਿੱਤੀ। ਇਕ ਪਾਸੇ ਸਰਕਾਰ ਨੇ ਇਹ ਪਾਬੰਦੀ ਲਾ ਦਿੱਤੀ ਤੇ ਦੂਜੇ ਪਾਸੇ ੨੪ ਤਾਰੀਖ਼ ਨੂੰ ਸਰਕਾਰ ਨੇ ਆਪਣਾ ਜਲਸਾ ਕੀਤਾ। ਇਸ ਜਲਸੇ ਵਿਚ ਅਕਾਲੀ ਆਗੂ ਵੀ ਪਹੁੰਚ ਗਏ।

ਜਲਸੇ ਦੌਰਾਨ ਸ: ਦਾਨ ਸਿੰਘ ਵਛੋਆ ਤੇ ਸ: ਜਸਵੰਤ ਸਿੰਘ ਝਬਾਲ ਖੜ੍ਹੇ ਹੋ ਗਏ ਅਤੇ ਬੋਲਣ ਦਾ ਵਕਤ ਮੰਗਿਆ। ਡੀ. ਸੀ. ਨੇ ਉਸ ਨੂੰ ਬੋਲਣ ਨਾ ਦਿੱਤਾ। ਇਸ 'ਤੇ ਅਕਾਲੀਆਂ ਨੇ ਦੂਰ ਜਾ ਕੇ ਆਪਣਾ ਦੀਵਾਨ ਲਗਾ ਲਿਆ। ਇਸ 'ਤੇ ਸਾਰੇ ਲੋਕ ਉਠ ਕੇ ਉੱਥੇ ਚਲੇ ਗਏ ਤੇ ਡੀ. ਸੀ. ਦਾ ਜਲਸਾ ਖਾਲੀ ਹੋ ਗਿਆ। ਇਸ ਤੋਂ ਪਹਿਲਾਂ ਕਿ ਸਿੱਖ ਆਗੂ ਜਲਸੇ ਦੀ ਕਾਰਵਾਈ ਸ਼ੁਰੂ ਕਰ ਸਕਦੇ, ਡੀ. ਸੀ. ਨੇ ਖਿਝ ਕੇ ਸ: ਦਾਨ ਸਿੰਘ ਵਛੋਆ, ਸ: ਤੇਜਾ ਸਿੰਘ ਸਮੁੰਦਰੀ, ਸ: ਜਸਵੰਤ ਸਿੰਘ ਝਬਾਲ, ਪੰਡਤ ਦੀਨਾ ਨਾਥ ਤੇ ਸ: ਹਰਨਾਮ ਸਿੰਘ ਜ਼ੈਲਦਾਰ ਨੂੰ ਗ੍ਰਿਫ਼ਤਾਰ ਕਰ ਲਿਆ। ਸ: ਹਰਨਾਮ ਸਿੰਘ ਜ਼ੈਲਦਾਰ ਦੀ ਗ੍ਰਿਫ਼ਤਾਰੀ ਸਿਰਫ਼ ਖੱਦਰ ਪਾਉਣ ਕਰ ਕੇ ਹੋਈ ਸੀ।

ਜਦੋਂ ਇਨ੍ਹਾਂ ਗ੍ਰਿਫ਼ਤਾਰੀਆਂ ਦੀ ਖ਼ਬਰ ਅੰਮ੍ਰਿਤਸਰ ਪਹੁੰਚੀ ਤਾਂ ਸ਼੍ਰੋਮਣੀ ਕਮੇਟੀ ਦੀ ਮੀਟਿੰਗ ਅਕਾਲ ਤਖ਼ਤ ਸਾਹਿਬ 'ਤੇ ਚਲ ਰਹੀ ਸੀ। ਖ਼ਬਰ ਮਿਲਦਿਆਂ ਹੀ ਮੀਟਿੰਗ ਬਰਖ਼ਾਸਤ ਕਰ ਦਿੱਤੀ ਗਈ ਤੇ ਸਾਰੇ ਅਕਾਲੀ ਆਗੂ ਅਜਨਾਲਾ ਚੱਲ ਪਏ। ਉਹ ਸਾਰੇ ਸ਼ਾਮ ਸਾਢੇ ਚਾਰ ਵਜੇ ਅਜਨਾਲੇ ਦੇ ਦੀਵਾਨ ਵਿਚ ਪਹੁੰਚ ਗਏ। ਜਦੋਂ ੧੯ ਆਗੂ ਤਕਰੀਰ ਕਰ ਹਟੇ ਤਾਂ ਪੁਲੀਸ ਸੁਪਰਡੈਂਟ ਨੇ ਗ੍ਰਿਫ਼ਤਾਰੀਆਂ ਕਰਨ ਦਾ ਹੁਕਮ ਕਰ ਦਿੱਤਾ। ਗ੍ਰਿਫ਼ਤਾਰਾਂ ਵਿਚ ਬਾਬਾ ਖੜਕ ਸਿੰਘ, ਸ: ਬ: ਮਹਿਤਾਬ ਸਿੰਘ, ਮਾ: ਸੁੰਦਰ ਸਿੰਘ ਲਾਇਲਪੁਰੀ, ਸ: ਭਾਗ ਸਿੰਘ ਵਕੀਲ, ਸ: ਗੁਰਚਰਨ ਸਿੰਘ ਵਕੀਲ, ਸ: ਹਰੀ ਸਿੰਘ ਜਲੰਧਰੀ ਵੀ ਸ਼ਾਮਿਲ ਸਨ। ਇਸ ਮਗਰੋਂ ਐਸ. ਪੀ. ਨੇ ਸਰਕਾਰੀ ਐਲਾਨ ਪੜ੍ਹ ਕੇ ਸੁਣਾਇਆ ਕਿ ਇਹ ਦੀਵਾਨ "ਸਡੀਸ਼ੀਅਸ ਮੀਟਿੰਗਜ ਐਕਟ" ਹੇਠ ਗੈਰ ਕਾਨੂੰਨੀ ਇਕੱਠ ਹੈ। ਇਸ 'ਤੇ ਪ੍ਰੋ: ਜੋਧ ਸਿੰਘ ਤੇ ਮਾਸਟਰ ਤਾਰਾ ਸਿੰਘ ਨੇ ਉਸ ਨੂੰ ਕਿਹਾ ਕਿ ਇਹ ਧਾਰਮਿਕ ਦੀਵਾਨ ਹੈ ਅਤੇ ਇਹ ਜਾਰੀ ਰਹੇਗਾ ਇਸ ਮਗਰੋਂ ਦੀਵਾਨ ਦੋ ਘੰਟੇ ਜਾਰੀ ਰਿਹਾ। ਅਰਦਾਸ ਮਗਰੋਂ ਹਾਜ਼ਰ ਸਿੱਖ ਆਗੂਆਂ ਨੇ ਮੀਟਿੰਗ ਕੀਤੀ ਤੇ ਸ: ਅਮਰ ਸਿੰਘ ਝਬਾਲ ਨੂੰ ਸ਼੍ਰੋਮਣੀ ਕਮੇਟੀ ਦਾ ਪ੍ਰਧਾਨ, ਕੈਪਟਨ ਰਾਮ ਸਿੰਘ ਨੂੰ ਮੀਤ ਪ੍ਰਧਾਨ ਤੇ ਮਾਸਟਰ ਤਾਰਾ ਸਿੰਘ ਨੂੰ ਸੈਕਟਰੀ ਚੁਣ ਲਿਆ।

ਸ਼੍ਰੋਮਣੀ ਕਮੇਟੀ ਦੀ ਮੀਟਿੰਗ ੨੮ ਨਵੰਬਰ ਨੂੰ ਅਕਾਲ ਤਖ਼ਤ ਸਾਹਿਬ 'ਤੇ ਹੋਈ ਅਤੇ ਡੀ. ਸੀ. ਦੀ ਉਸ ਚਿੱਠੀ 'ਤੇ ਵਿਚਾਰ ਹੋਈ, ਜਿਸ ਵਿਚ ਕਿਹਾ ਗਿਆ ਸੀ ਕਿ "ਸਡੀਸ਼ੀਅਸ ਮੀਟਿੰਗਜ਼ ਐਕਟ" ਹੇਠ ਧਾਰਮਿਕ ਦੀਵਾਨਾਂ 'ਤੇ ਵੀ ਪਾਬੰਦੀ ਹੈ। ਮੈਂਬਰਾਂ ਵਿਚ ਸਰਕਾਰ ਦੀ ਇਸ ਧੱਕੇਸ਼ਾਹੀ ਦੇ ਖ਼ਿਲਾਫ਼ ਬੜਾ ਰੋਹ ਜਾਗਿਆ। ਅਖ਼ੀਰ ਕਮੇਟੀ ਨੇ ਮਤਾ ਪਾਸ ਕੀਤਾ ਕਿ ੧) ਅੰਮ੍ਰਿਤਸਰ, ਲਾਹੌਰ, ਸ਼ੇਖ਼ੂਪੁਰਾ ਤੇ ਦਿੱਲੀ ਵਿਚ ਧਾਰਮਿਕ ਦੀਵਾਨ ਕੀਤੇ ਜਾਣ ਅਤੇ ਸੰਗਤਾਂ ਨੂੰ ਚਾਬੀਆਂ ਬਾਰੇ ਅਸਲੀਅਤ ਦਸੀ ਜਾਵੇ ੨) ੪ ਦਸੰਬਰ ਨੂੰ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਦੇ ਦਿਨ ਸਾਰੇ ਪਾਸੇ ਦੀਵਾਨ ਕੀਤੇ ਜਾਣ। ਦੀਵਾਨ ਵਿਚ ਸ਼੍ਰੋਮਣੀ ਕਮੇਟੀ ਦੇ ਐਲਾਨਨਾਮੇ ਪੜ੍ਹ ਕੇ ਸੁਣਾਏ ਜਾਣ। ਇਸ ਦੇ ਬਾਵਜੂਦ ਸਰਕਾਰ ਨੂੰ ਸੁਮਤ

ਨਾ ਆਈ। ਇਸ ਤੋਂ ਕੁਝ ਦਿਨ ਮਗਰੋਂ ਸ਼੍ਰੋਮਣੀ ਕਮੇਟੀ ਦੀ ਇਕ ਹੋਰ ਮੀਟਿੰਗ ਅਕਾਲ ਤਖ਼ਤ ਸਾਹਿਬ 'ਤੇ ਹੋਈ ਅਤੇ ਇਸ ਵਿਚ ਫ਼ੈਸਲਾ ਕੀਤਾ ਗਿਆ ਕਿ ਪ੍ਰਿੰਸ ਆਫ਼ ਵੇਲਜ਼ ਦੇ ਆਉਣ 'ਤੇ ਮੁਕੰਮਲ ਹੜਤਾਲ ਕੀਤੀ ਜਾਏ ਅਤੇ ਉਸ ਦੇ ਸਬੰਧ ਵਿਚ ਹੋਣ ਵਾਲੇ ਸਮਾਗਮਾਂ ਵਿਚ ਕੋਈ ਵੀ ਸਿੱਖ ਸ਼ਾਮਿਲ ਨਾ ਹੋਵੇ। ੬ ਦਸੰਬਰ ੧੯੨੧ ਦੇ ਦਿਨ ਹੋਈ ਇਕ ਹੋਰ ਮੀਟਿੰਗ ਵਿਚ ਮੱਤਾ ਪਾਸ ਕੀਤਾ ਗਿਆ ਕਿ ਕੋਈ ਵੀ ਸਿੱਖ ਦਰਬਾਰ ਸਾਹਿਬ ਦੀਆਂ ਚਾਬੀਆਂ ਉਦੋਂ ਤਕ ਵਾਪਿਸ ਨਾ ਲਵੇ ਜਦੋਂ ਤਕ ਸਰਕਾਰ ਇਸ ਸਬੰਧ ਵਿਚ ਗ੍ਰਿਫ਼ਤਾਰ ਕੀਤੇ ਆਗੂ ਰਿਹਾ ਨਹੀਂ ਕਰ ਦੇਂਦੀ। ਇਸ ਮਗਰੋਂ ਹਰ ਰੋਜ਼ ਸਵੇਰੇ ਤੇ ਸ਼ਾਮ ਅਕਾਲ ਤਖ਼ਤ ਸਾਹਿਬ 'ਤੇ ਦੀਵਾਨ ਹੋਣ ਲਗੇ ਤੇ ਚਾਬੀਆਂ ਬਾਰੇ ਤੇ ਸਰਕਾਰੀ ਜ਼ਬਰ ਬਾਰੇ ਤਕਰੀਰਾਂ ਹੋਣ ਲੱਗੀਆਂ। ਇਨ੍ਹਾਂ ਦੀਵਾਨਾਂ ਵਿਚ ਲੈਕਚਰ ਕਰਨ ਵਾਲਿਆਂ ਦੀਆਂ ਗ੍ਰਿਫ਼ਤਾਰੀਆਂ ਹਰ ਰੋਜ਼ ਹੋਣ ਲੱਗ ਪਈਆਂ। ਸ: ਅਮਰ ਸਿੰਘ ਝਬਾਲ ਐਕਟਿੰਗ ਪ੍ਰਧਾਨ ਸ਼੍ਰੋਮਣੀ ਕਮੇਟੀ, ਮਾਸਟਰ ਤਾਰਾ ਸਿੰਘ ਸਕੱਤਰ ਸ਼੍ਰੋਮਣੀ ਕਮੇਟੀ, ਸ: ਸਰਮੁਖ ਸਿੰਘ ਝਬਾਲ, ਡਾ: ਗੁਰਬਖ਼ਸ਼ ਸਿੰਘ (ਮਾਸਟਰ ਤਾਰਾ ਸਿੰਘ ਮਗਰੋਂ ਸ਼੍ਰੋਮਣੀ ਕਮੇਟੀ ਦੇ ਸਕੱਤਰ), ਭਾਈ ਕਰਤਾਰ ਸਿੰਘ ਕਵੀ ਅਤੇ ਹੋਰ ਦਰਜਨਾਂ ਸਿੱਖਾਂ ਨੂੰ ਗ੍ਰਿਫ਼ਤਾਰ ਕੀਤਾ ਗਿਆ। (ਇਨ੍ਹਾਂ ਗ੍ਰਿਫ਼ਤਾਰਾਂ 'ਤੇ ਮੁਕੱਦਮੇ ਚਲਾ ਕੇ ਆਗੂਆਂ ਨੂੰ ੬-੬ ਮਹੀਨੇ ਕੈਦ ਤੇ ਇਕ ਹਜ਼ਾਰ ਰੁਪੈ ਜੁਰਮਾਨੇ ਦੀ ਸਜ਼ਾ ਦਿੱਤੀ ਗਈ)।

ਚਾਬੀਆਂ ਦੇ ਸਬੰਧ ਵਿਚ ਗ੍ਰਿਫ਼ਤਾਰੀਆਂ ਅਤੇ ਸਰਕਾਰੀ ਧੱਕੇਸ਼ਾਹੀ ਨੇ ਸਿੱਖਾਂ ਵਿਚ ਬੜਾ ਰੋਹ ਪੈਦਾ ਕੀਤਾ। ਹੋਰ ਤਾਂ ਹੋਰ ਰਿਟਾਇਰਡ ਫ਼ੌਜੀ ਅਫ਼ਸਰ ਵੀ ਸਰਕਾਰ ਦੇ ਖ਼ਿਲਾਫ਼ ਹੋ ਗਏ। ਪਹਿਲੀ ਦਸੰਬਰ ਨੂੰ ਕੈਪਟਨ ਰਾਮ ਸਿੰਘ ਅਤੇ ਰਿਸਾਲਦਾਰ ਸੁੰਦਰ ਸਿੰਘ ਨੇ ਡੀ. ਸੀ. ਨੂੰ ਚਿੱਠੀ ਲਿਖੀ ਕਿ ਅਸੀ ਚਾਬੀਆਂ ਦੇ ਸਬੰਧ ਵਿਚ ਤਕਰੀਰਾਂ ਕਰਨ ਗੁਰੂ ਕਾ ਬਾਗ ਜਾ ਰਹੇ ਹਾਂ ਸਾਨੂੰ ਬੇਸ਼ਕ ਗ੍ਰਿਫ਼ਤਾਰ ਕਰ ਲਿਆ ਜਾਵੇ। ਰਿਟਾਇਰਡ ਫ਼ੌਜੀ ਅਫ਼ਸਰਾਂ ਦੇ ਇਸ ਲਹਿਰ ਵਿਚ ਸ਼ਾਮਿਲ ਹੋਣ ਨਾਲ ਸਰਕਾਰ ਨੂੰ ਫਿਕਰ ਪੈ ਗਿਆ। ਦੂਜੇ ਪਾਸੇ ਬਹੁਤ ਸਾਰੀਆਂ ਧਾਰਮਿਕ ਤੇ ਸਿਆਸੀ ਜਮਾਤਾਂ ਨੇ ਵੀ ਸਿੱਖਾਂ ਦੀ ਹਮਾਇਤ 'ਚ ਬਿਆਨ ਦਿੱਤੇ ਤੇ ਮਤੇ ਪਾਸ ਕੀਤੇ। ਭਾਵੇਂ ਸਰਕਾਰ ਅੰਦਰੋਂ ਘਬਰਾਈ ਹੋਈ ਸੀ ਪਰ ਉਹ ਸ਼੍ਰੋਮਣੀ ਕਮੇਟੀ ਨੂੰ ਕਬੂਲ ਕਰਨਾ ਨਹੀਂ ਸੀ ਚਾਹੁੰਦੀ ਹਾਲਾਂ ਕਿ ਸ਼੍ਰੋਮਣੀ ਕਮੇਟੀ ਵਿਚ ਸਾਰੇ ਸਿੱਖਾਂ ਨੂੰ ਨੁਮਾਇੰਦਗੀ ਮਿਲੀ ਹੋਈ ਸੀ। ਹੋਰ ਤਾਂ ਹੋਰ ਸਾਰੀਆਂ ਸਿੱਖ ਰਿਆਸਤਾਂ ਦੀ ਨੁਮਾਇੰਦਗੀ ਵੀ ਇਸ ਵਿਚ ਸ਼ਾਮਿਲ ਸੀ (ਜਿਵੇਂ ਪਟਿਆਲਾ, ਨਾਭਾ ੫, ਜ਼ੀਂਦ ੨, ਫ਼ਰੀਦਕੋਟ ੨, ਕਲਸੀਆਂ ੧, ਕਪੂਰਥਲਾ ੨)। ਹੋਰ ਤਾਂ ਹੋਰ ਸਿੱਖ ਮਹਾਰਾਜਿਆਂ ਨੂੰ ਆਪਣੀ ਰਿਆਸਤਾਂ ਵਿੱਚੋਂ ੪ ਨੁਮਾਇੰਦੇ ਨਾਮਜ਼ਦ ਕਰਨ ਦਾ ਹੱਕ ਵੀ ਦਿੱਤਾ ਗਿਆ ਸੀ ਤੇ ਇਨ੍ਹਾਂ ਰਿਆਸਤਾਂ ਦੇ ਨੁਮਾਇੰਦੇ ਮੀਟਿੰਗਾਂ ਵਿਚ ਸ਼ਾਮਿਲ ਵੀ ਹੁੰਦੇ ਰਹੇ ਸਨ। ਫਿਰ ਸਰਕਾਰ ਨੇ ਬੇਦੀ, ਭੱਲੇ ਤੇ ਸੋਢੀ ਪਰਿਵਾਰਾਂ ਨੂੰ ਵਰਤਣ ਦੀ ਕੋਸ਼ਿਸ਼ ਵੀ ਕੀਤੀ ਪਰ ਉਨ੍ਹਾਂ ਵਿੱਚੋਂ ਨੁਮਾਇੰਦੇ ਵੀ ਸ਼੍ਰੋਮਣੀ ਕਮੇਟੀ ਵਿਚ ਸ਼ਾਮਿਲ ਸਨ।

ਇਸ ਹਾਲਤ ਵਿਚ ਪਹਿਲੀ ਜਨਵਰੀ ੧੯੨੨ ਦੇ ਦਿਨ ਬੇਦੀ, ਭੱਲੇ ਤੇ ਸੋਢੀ ਆਗੂਆਂ ਦੀ ਇਕ ਮੀਟਿੰਗ "ਗੁਰੂ ਬੰਸ ਕਾਨਫ਼ਰੰਸ" ਦੇ ਨਾਂ ਹੇਠ ਹੋਈ, ਜਿਸ ਦੀ ਪ੍ਰਧਾਨਗੀ ਬਾਵਾ ਪਰਦੁਮਨ ਸਿੰਘ ਮੁਲਤਾਨ ਨੇ ਕੀਤੀ। ਇਸ ਇਕੱਠ ਨੇ ਵੀ ਸ਼੍ਰੋਮਣੀ ਕਮੇਟੀ ਦੀ ਹਮਾਇਤ ਕੀਤੀ। ਇਸ ਤੇ ਬਾਵਾ ਪ੍ਰਦੁਮਣ ਸਿੰਘ ਨੇ ਪ੍ਰਧਾਨਗੀ ਤੋਂ ਅਸਤੀਫ਼ਾ ਦੇ ਦਿੱਤਾ। ਇਸ ਇਕੱਠ ਨੇ ਮਤਾ ਪਾਸ ਕੀਤਾ ਕਿ "ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਗੁਰਦੁਆਰਿਆਂ ਦੀ ਸੇਵਾ ਸੰਭਾਲ ਤੇ ਇੰਤਜ਼ਾਮ ਵਾਸਤੇ ਸਾਰੇ ਪੰਥ ਦੀ ਨੁਮਾਇੰਦਾ ਜਮਾਤ ਹੈ ਅਤੇ ਅਸੀਂ ਇਸ ਵਿਚ ਮੁਕੰਮਲ ਭਰੋਸਾ ਰੱਖਦੇ ਹਾਂ ਤੇ ਸਰਕਾਰ ਨੂੰ ਸਿੱਖਾਂ ਦੇ ਧਾਰਮਿਕ ਮੁਆਮਲਿਆਂ ਵਿਚ ਦਖ਼ਲ ਨਹੀਂ ਦੇਣਾ ਚਾਹੀਦਾ।" ਕੁਝ ਦਿਨ ਪਹਿਲਾਂ ਹੀ ਖਾਲਸਾ ਕਾਲਜ ਅੰਮ੍ਰਿਤਸਰ ਦੇ ਪ੍ਰੋਫ਼ੈਸਰਾਂ ਨੇ ਵੀ ਮਤਾ ਪਾਸ ਕਰ ਕੇ ਸਰਕਾਰ ਨੂੰ ਕਿਹਾ ਸੀ ਕਿ ਉਹ ਚਾਬੀਆਂ ਸ਼੍ਰੋਮਣੀ ਕਮੇਟੀ ਨੂੰ ਮੋੜ ਦੇਵੇ।

ਇਸ ਨਾਲ ਡੀ. ਸੀ. ਕੁੜਿੱਕੀ ਵਿਚ ਫਸ ਗਿਆ। ਉਸ ਨੇ ੩ ਜਨਵਰੀ ਨੂੰ ਚਾਬੀਆਂ ਮੋੜਨੀਆਂ ਚਾਹੀਆਂ ਤਾਂ ਜੋ ੫ ਜਨਵਰੀ ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਆਗਮਨ ਪੂਰਬ ਤੋਂ ਪਹਿਲਾਂ ਰੇੜਕਾ ਮੁੱਕ ਜਾਵੇ ਪਰ ਸਿੱਖ ਆਗੂਆਂ ਨੇ ਐਲਾਨ ਕੀਤਾ ਕਿ ੬ ਦਸੰਬਰ ੧੯੨੧ ਦੇ ਮਤੇ ਮੁਤਾਬਿਕ ਚਾਬੀਆਂ ਦੇ ਮੋਰਚੇ ਸਬੰਧੀ ਗ੍ਰਿਫ਼ਤਾਰ ਆਗੂਆਂ ਦੀਆਂ ਰਿਹਾਈਆਂ ਹੋਣ ਤੋਂ ਪਹਿਲਾਂ ਚਾਬੀਆਂ ਵਾਪਿਸ ਨਹੀਂ ਲਈਆਂ ਜਾਣਗੀਆਂ। ਇਸ ਤੇ ੧੧ ਜਨਵਰੀ ੧੯੨੨ ਦੇ ਦਿਨ ਸਰ ਜਾਨ ਮੇਨਾਰਡ ਨੇ ਪੰਜਾਬ ਕੌਂਸਲ 'ਚ ਐਲਾਨ ਕੀਤਾ ਕਿ ਸਾਰੇ ਅਕਾਲੀ ਕੈਦੀ ਰਿਹਾ ਕਰ ਦਿੱਤੇ ਜਾਣਗੇ। ਛੇ ਦਿਨ ਮਗਰੋਂ ੧੭ ਜਨਵਰੀ ਨੂੰ ੧੯੩ ਚੋਂ ੧੫੦ ਆਗੂ ਰਿਹਾ ਕਰ ਦਿੱਤੇ ਗਏ ਪਰ ਪੰਡਤ ਦੀਨਾ ਨਾਥ ਨੂੰ ਰਿਹਾ ਨਾ ਕੀਤਾ ਗਿਆ। ਰਿਹਾਈ ਮਗਰੋਂ ਹਜ਼ਾਰਾਂ ਸਿੰਘਾਂ ਦੇ ਜਲੂਸ ਵਿਚ ਇਹ ਆਗੂ ਅਕਾਲ ਤਖ਼ਤ ਸਾਹਿਬ 'ਤੇ ਪੁੱਜੇ ਜਿੱਥੇ ਉਨ੍ਹਾਂ ਨੂੰ ਸ਼ਾਨਦਾਰ 'ਜੀ ਆਇਆ' ਕਿਹਾ ਗਿਆ।

੧੯ ਜਨਵਰੀ ੧੯੨੨ ਦੇ ਦਿਨ ਸ਼ਾਮ ੬ ਵਜੇ ਤੋਂ ਮਗਰੋਂ ਡਿਸਟਰਿਕਟ ਜੱਜ ਦੇ ਨੁਮਾਇੰਦੇ ਨੇ ਅਕਾਲ ਤਖ਼ਤ ਸਾਹਿਬ 'ਤੇ ਆ ਕੇ ਚਾਬੀਆਂ ਦੀ ਥੈਲੀ ਬਾਬਾ ਖੜਕ ਸਿੰਘ ਨੂੰ ਭੇਟ ਕੀਤੀ ਤੇ ਬਾਬਾ ਖੜਕ ਸਿੰਘ ਨੇ ਸੰਗਤਾਂ ਤੋਂ ਮਨਜ਼ੂਰੀ ਲੈ ਕੇ ਚਾਬੀਆਂ ਕਬੂਲ ਕੀਤੀਆਂ।

ਇਸ ਦੀ ਖ਼ਬਰ ਜਦੋਂ ਹਿੰਦੂ ਆਗੂ ਮੋਹਨ ਦਾਸ ਗਾਂਧੀ (ਮਹਾਤਮਾ) ਨੂੰ ਪੁੱਜੀ ਤਾਂ ਉਸ ਨੇ ਸ਼੍ਰੋਮਣੀ ਕਮੇਟੀ ਨੂੰ ਇਕ ਤਾਰ ਭੇਜੀ ਜਿਸ ਵਿਚ ਲਿਖਿਆ ਸੀ : (First battle of India's independence won. Congratulations ! (ਭਾਰਤ ਦੀ ਅਜ਼ਾਦੀ ਦੀ ਪਹਿਲੀ ਲੜਾਈ ਜਿੱਤੀ ਗਈ। ਮੁਬਾਰਕਾਂ ਹੋਣ)। ਸਰਕਾਰ ਨੇ ਚਾਬੀਆਂ ਦੇ ਮੋਰਚੇ ਦੇ ਸਾਰੇ ਆਗੂ ਰਿਹਾ ਕਰ ਦਿੱਤੇ ਪਰ ਪੰਡਤ ਦੀਨਾ ਨਾਥ ਨੂੰ ਰਿਹਾ ਨਾ ਕੀਤਾ। ਸ਼੍ਰੋਮਣੀ ਕਮੇਟੀ ਨੇ ਇਸ ਹਰਕਤ ਦੀ ਜ਼ਬਰਦਸਤ ਨਿੰਦਾ ਕੀਤੀ। ਜਦੋਂ ਅਕਾਲੀ ਆਗੂਆਂ ਨੇ ਸਰਕਾਰ ਤਕ ਪਹੁੰਚ ਕੀਤੀ ਤਾਂ ਸਰਕਾਰ ਨੇ ਕਿਹਾ ਕਿ "ਜੇ ਪੰਡਤ ਦੀਨਾ ਨਾਥ ਆਪਣੀ ਰਿਹਾਈ ਵਾਸਤੇ ਸਰਕਾਰ ਨੂੰ ਦਰਖ਼ਾਸਤ ਦੇਵੇ

ਤਾਂ ਉਸ 'ਤੇ ਵਿਚਾਰ ਕੀਤੀ ਜਾਵੇਗੀ।" ਇਹ ਸ਼ਰਤ ਲਾਉਣਾ ਸਰਕਾਰ ਵੱਲੋਂ ਚਾਬੀਆਂ ਮੋੜਨ ਵਾਸਤੇ ਕੀਤੇ ਵਾਅਦੇ ਦੇ ਉਲਟ ਸੀ। ਸਿੱਖਾਂ ਨੇ ਚਾਬੀਆਂ ਇਸ ਸ਼ਰਤ 'ਤੇ ਹੀ ਵਸੂਲ ਕੀਤੀਆਂ ਸਨ ਕਿ ਪੰਡਤ ਦੀਨਾ ਨਾਥ ਨੂੰ ਵੀ ਰਿਹਾ ਕੀਤਾ ਜਾਏਗਾ, ਕਿਉਂ ਕਿ ਉਸ ਨੂੰ ਸਿਰਫ਼ ਚਾਬੀਆਂ ਦੇ ਸਬੰਧ ਵਿਚ ਤਕਰੀਰ ਕਰਨ ਕਰ ਕੇ ਹੀ ਗ੍ਰਿਫ਼ਤਾਰ ਕੀਤਾ ਗਿਆ ਸੀ। ਜਦੋਂ ਸਰਕਾਰ ਨੇ ਅੜੀ ਦਿਖਾਈ ਤਾਂ ਸ਼੍ਰੋਮਣੀ ਕਮੇਟੀ ਨੇ ਇਸ ਨੁਕਤੇ 'ਤੇ ਮੋਰਚਾ ਲਾਉਣ ਦਾ ਫ਼ੈਸਲਾ ਕੀਤਾ। ੮ ਫਰਵਰੀ ੧੯੨੨ ਦੇ ਦਿਨ ਇਸ ਸਬੰਧ ਵਿਚ ਪਹਿਲਾ ਦੀਵਾਨ ਕੀਤਾ ਗਿਆ। ਇਸ ਵਿਚ ਸ਼੍ਰੋਮਣੀ ਕਮੇਟੀ ਦੀ ਐਗਜ਼ੈਕਟਿਵ ਦੇ ਸਾਰੇ ਮੈਂਬਰਾਂ ਨੇ ਤਕਰੀਰਾਂ ਕੀਤੀਆਂ। ਇਸ ਦਾ ਨਤੀਜਾ ਇਹ ਹੋਇਆ ਕਿ ਸਰਕਾਰ ਨੇ ਪੰਡਤ ਦੀਨਾ ਨਾਥ ਨੂੰ ਬਿਨਾਂ ਸ਼ਰਤ ਰਿਹਾ ਕਰ ਦਿੱਤਾ।

## ਜਬਰ ਦਾ ਤੀਜਾ ਦੌਰ

ਨਾਨਕਾਣਾ ਸਾਹਿਬ ਦੇ ਸਾਕੇ ਤੋਂ ਮਗਰੋਂ ਸੈਂਕੜੇ ਆਗੂਆਂ ਦੀਆਂ ਗ੍ਰਿਫ਼ਤਾਰੀਆਂ ਤੇ ਚਾਬੀਆਂ ਸਬੰਧੀ ਗ੍ਰਿਫ਼ਤਾਰੀਆਂ ਮਗਰੋਂ ਸਿੱਖਾਂ 'ਤੇ ਜਬਰ ਦਾ ਇਕ ਹੋਰ ਦੌਰ ਚਲਿਆ। ਸਭ ਤੋਂ ਪਹਿਲਾਂ ਕਿਰਪਾਨ ਦੇ ਸਬੰਧ ਵਿਚ ਗ੍ਰਿਫ਼ਤਾਰੀਆਂ ਸ਼ੁਰੂ ਕੀਤੀਆਂ ਗਈਆਂ। ਇਸ ਤੋਂ ਬਾਅਦ ਪੰਜਾਬ ਦੇ ਕੇਂਦਰੀ ਜ਼ਿਲ੍ਹਿਆਂ ਵਿਚ ਕਈ ਪਿੰਡਾਂ ਵਿਚ ਪੁਲੀਸ ਦੀਆਂ ਚੌਂਕੀਆਂ ਬਿਠਾ ਦਿੱਤੀਆਂ ਗਈਆਂ ਅਤੇ ਉਨ੍ਹਾਂ ਦਾ ਖ਼ਰਚਾ ਲੋਕਾਂ 'ਤੇ ਪਾ ਦਿੱਤਾ ਗਿਆ। ਅਕਾਲੀ ਵਰਕਰਾਂ ਨੇ ਇਸ ਦੀ ਜ਼ਬਰਦਸਤ ਮੁਖ਼ਾਲਫ਼ਤ ਕੀਤੀ। ਮੁਖ਼ਾਲਫ਼ਤ ਕਰਨ ਵਾਲੇ ਵਰਕਰ ਗ੍ਰਿਫ਼ਤਾਰ ਕਰ ਲਏ ਗਏ। ਸਭ ਤੋਂ ਪਹਿਲੀਆਂ ਗ੍ਰਿਫ਼ਤਾਰੀਆਂ ਸਭਰਾਓਂ, ਉਰਾੜਾ, ਭੁਚੋ ਕੇ ਵਿਚ ਕੀਤੀਆਂ ਗਈਆਂ। ਇਸ ਤੋਂ ਬਾਅਦ ਅੰਮ੍ਰਿਤਸਰ, ਸਿਆਲਕੋਟ, ਲਾਇਲਪੁਰ, ਬੁਘਿਆਣਾ, ਸਮੁੰਦਰੀ, ਸਰਹਾਲੀ, ਸੁਕਰਚਕ, ਵੇਰਕਾ, ਫਤਹਿਗੜ੍ਹ, ਮਰਹਾਣਾ, ਚੱਬਾ, ਘਵਿੰਡ, ਹੁਡਿਆਰਾ ਅਤੇ ਹੋਰ ਸੈਂਕੜੇ ਪਿੰਡਾਂ ਵਿਚ ਵੀ ਗ੍ਰਿਫ਼ਤਾਰੀਆਂ ਕੀਤੀਆਂ ਗਈਆਂ। ਇਕੱਲੇ ਸਿਆਲਕੋਟ ਤੋਂ ੧੫ ਮੋਹਤਬਰ ਸਿੱਖ ਗ੍ਰਿਫ਼ਤਾਰ ਕੀਤੇ ਗਏ। ਨਾਰੋਵਾਲ, ਡਸਕਾ ਤੇ ਕੁਝ ਹੋਰ ਪਿੰਡਾਂ ਤੋਂ ੮੦ ਸਿੱਖ ਗ੍ਰਿਫ਼ਤਾਰ ਕੀਤੇ ਗਏ। ਇਕੱਲੇ ਇਸ ਜ਼ਿਲ੍ਹੇ ਵਿੱਚੋਂ ੨੫੩ ਸਿੱਖ ਗ੍ਰਿਫ਼ਤਾਰ ਕੀਤੇ ਗਏ।

ਇਸ ਮਗਰੋਂ ਨੌਨਰ ਪਿੰਡ ਦੇ ਗੁਰਦੁਆਰੇ ਦਾ ਮਸਲਾ ਸ਼ੁਰੂ ਹੋ ਗਿਆ। ਇਸ ਗੁਰਦੁਆਰੇ ਦੇ ਨਾਂ ੭੫੦ ਵਿਘੇ ਜ਼ਮੀਨ ਸੀ। ਇਹ ਜ਼ਮੀਨ ਇਕ ਸਿੱਖ ਹਾਕਮ ਸ: ਨਾਹਰ ਸਿੰਘ ਨੇ ਦਿੱਤੀ ਸੀ। ੧੯੨੨ ਵਿਚ ਇੱਥੋਂ ਦੀ ਸਾਲਾਨਾ ਆਮਦਨ ੩੦੦੦ ਰੁਪੈ ਸੀ। ਇੱਥੋਂ ਦਾ ਮਹੰਤ ਹਰਚਰਨ ਦਾਸ ਇਕ ਅੱਯਾਸ਼ ਨੌਜਵਾਨ ਸੀ, ਜੋ ਬਦ ਇਖਲਾਕ, ਕੁਰਪਟ ਤੇ ਬੇਈਮਾਨ ਸੀ। ਉਸ ਨੇ ਗੁਰਦੁਆਰੇ ਦੀ ਕੁਝ ਜ਼ਮੀਨ ਵੀ ਵੇਚ ਦਿੱਤੀ ਹੋਈ ਸੀ। ਉਸ ਦੇ ਇਖ਼ਲਾਕ ਸਬੰਧੀ ਸਿਆਲਕੋਟ ਦੇ ਇਕ ਮਜਿਸਟਰੇਟ ਨੇ ਇਕ ਕੇਸ ਵਿਚ ਲਿਖਿਆ ਸੀ ਕਿ "ਉਹ ਬਦ-ਇਖ਼ਲਾਕ ਹੈ ਅਤੇ ਇਕ ਬੇਵਾ ਮਾਇਆ ਦੇਵੀ ਨਾਲ ਉਸ ਦੇ ਨਜਾਇਜ਼ ਸਬੰਧ ਹਨ ਅਤੇ ਬਦਮਾਸ਼ਾਂ

ਨੂੰ ਆਪਣੇ ਨਾਲ ਰੱਖਦਾ ਤੇ ਗੁਰਦੁਆਰੇ 'ਚ ਲਿਆ ਕੇ ਲੋਕਾਂ 'ਚ ਦਹਿਸ਼ਤ ਫੈਲਾਉਂਦਾ ਹੈ।" ਮੁਕਾਮੀ ਸਿੱਖ ਉਸ ਤੋਂ ਬਹੁਤ ਤੰਗ ਸਨ। ਅਖ਼ੀਰ ਬਹੁਤ ਸਾਰੀਆਂ ਕੋਸ਼ਿਸ਼ਾਂ ਮਗਰੋਂ ੧੯ ਫਰਵਰੀ ੧੯੨੨ ਦੇ ਦਿਨ ਸਬ ਜੱਜ ਝੰਡਾ ਸਿੰਘ, ਤਹਿਸੀਲਦਾਰ ਤੇ ਥਾਨੇਦਾਰ ਦੀ ਹਾਜ਼ਰੀ ਵਿਚ ਉਸ ਨੇ ਸ਼੍ਰੋਮਣੀ ਕਮੇਟੀ ਦੇ ਹੇਠ ਕੰਮ ਕਰਨਾ ਮੰਨ ਲਿਆ ਪਰ ਦਸਤਖ਼ਤ ਕਰਨ ਵੇਲੇ ਉਥੋਂ ਖਿਸਕ ਗਿਆ। ਇਸ ਮਗਰੋਂ ਅਗਲੇ ਦਿਨ ਹੋਈ ਮੀਟਿੰਗ ਵਿਚ ਇੰਤਜ਼ਾਮ ਵਾਸਤੇ ਇਕ ੧੭ ਮੈਂਬਰੀ ਕਮੇਟੀ ਬਣਾ ਦਿੱਤੀ ਗਈ। ਇਕ ਮਹੀਨਾ ਗੁਰਦੁਆਰੇ ਦਾ ਇੰਤਜ਼ਾਮ ਵਧੀਆ ਤਰੀਕੇ ਨਾਲ ਚਲਦਾ ਗਿਆ ਪਰ ਜਦੋਂ ਸਰਕਾਰ ਨੇ ਅਕਾਲੀ ਆਗੂਆਂ ਦੀਆਂ ਗ੍ਰਿਫ਼ਤਾਰੀਆਂ ਦਾ ਦੌਰ ਚਲਾਇਆ ਤਾਂ ਸਰਕਾਰ ਨੇ ਇਸ ਮਹੰਤ ਨੂੰ ਨਾਲ ਰਲਾ ਕੇ ਉਸ ਤੋਂ ਦਰਖ਼ਾਸਤ ਲੈ ਕੇ ਮੁਕਾਮੀ ਸਿੱਖਾਂ ਨੂੰ ਵੀ ਗ੍ਰਿਫ਼ਤਾਰ ਕਰਨਾ ਸ਼ੁਰੂ ਕਰ ਦਿੱਤਾ। ੨੪ ਮਾਰਚ ਨੂੰ ੪੦ ਸਿੱਖ ਗ੍ਰਿਫ਼ਤਾਰ ਕਰ ਲਏ ਗਏ। ਕੁਝ ਹੋਰ ਗ੍ਰਿਫ਼ਤਾਰੀਆਂ ੨੭ ਮਾਰਚ ਨੂੰ ਵੀ ਕੀਤੀਆਂ ਗਈਆਂ। ਮਹੰਤ ਨੇ ਸਰਕਾਰ ਨਾਲ ਮਿਲ ਕੇ ਇਕ ਦਿਖਾਵੇ ਦੀ ੭ ਮੈਂਬਰੀ ਕਮੇਟੀ ਬਣਾ ਲਈ। ਇਸ ਵਿਚ ੪ ਹਿੰਦੂ, ੨ ਮੁਸਲਮਾਨ ਤੇ ਸਿਰਫ਼ ੧ ਸਿੱਖ ਮੈਂਬਰ ਸੀ। ਅਖ਼ੀਰ ੨੩ ਅਪ੍ਰੈਲ ੧੯੨੨ ਦੇ ਦਿਨ ਸਰਕਾਰ ਨੇ ਗ੍ਰਿਫ਼ਤਾਰ ਸਿੱਖ ਰਿਹਾ ਕਰ ਦਿੱਤੇ। ਸਰਕਾਰ ਨੇ ਸਿੱਖਾਂ ਦੀ ਇਕ ੬ ਮੈਂਬਰੀ ਕਮੇਟੀ ਨਾਮਜ਼ਦ ਕੀਤੀ ਪਰ ਇਸ ਵਿਚਲੇ ਚਾਰ ਮੈਂਬਰਾਂ ਨੇ ਸਰਕਾਰੀ ਕਮੇਟੀ 'ਚ ਸ਼ਾਮਿਲ ਹੋਣ ਤੋਂ ਨਾਂਹ ਕਰ ਦਿੱਤੀ। ਅਖ਼ੀਰ ਤਿੰਨ ਮਈ ਨੂੰ ਸਿੱਖਾਂ ਨੇ ਫੇਰ ਇਸ ਗੁਰਦੁਆਰੇ 'ਤੇ ਕਬਜ਼ਾ ਕਰ ਲਿਆ ਤੇ ੨੦ ਫਰਵਰੀ ਨੂੰ ਬਣਾਈ ੧੭ ਮੈਂਬਰੀ ਕਮੇਟੀ ਨੂੰ ਮੁੜ ਚਾਰਜ ਦੇ ਦਿੱਤਾ। ਇਸ ਮਗਰੋਂ ਸਿਆਲਕੋਟ ਦੇ ਡਿਪਟੀ ਕਮਿਸ਼ਨਰ ਮਿਸਟਰ ਟਾਲਬੋਟ ਅਤੇ ਲਾਹੌਰ ਦੇ ਕਮਿਸ਼ਨਰ ਮਿਸਟਰ ਟੌਲਿੰਟਨ ਨੇ ਅਕਾਲੀ ਆਗੂਆਂ ਨਾਲ ਪਹੁੰਚ ਕੀਤੇ ਤੇ ਮਹੰਤ ਨਾਲ ਸਮਝੌਤਾ ਕਰਵਾਉਣ ਦੀ ਕੋਸ਼ਿਸ਼ ਕੀਤੀ। ਮਹੰਤ ਜਿਸ ਨੂੰ ਸ਼੍ਰੋਮਣੀ ਕਮੇਟੀ ਨੇ ਪਹਿਲੋਂ ੫੫੦ ਰੁਪਏ ਸਾਲਾਨਾ ਦਾ ਖਰਚਾ ਦੇਣਾ ਕਬੂਲ ਕੀਤਾ ਸੀ, ਹੁਣ ੮੦੦ ਰੁਪਏ ਮੰਗਣ ਲੱਗ ਪਿਆ। ਅਖ਼ੀਰ ੬੫੦ ਰੁਪਏ ਸਾਲਾਨਾ 'ਤੇ ਸਮਝੌਤਾ ਹੋ ਗਿਆ। ਮਹੰਤ ਫੇਰ ਵੀ ਮੁੱਕਰ ਗਿਆ ਅਤੇ ਆਮਦਨ ਦਾ ਤੀਜਾ ਹਿੱਸਾ ਮੰਗਣ ਲੱਗ ਪਿਆ। ਸ਼੍ਰੋਮਣੀ ਕਮੇਟੀ ਨੇ ਇਹ ਵੀ ਮੰਨ ਲਿਆ ਪਰ ਮਹੰਤ ਫੇਰ ਵੀ ਮੁੱਕਰ ਗਿਆ ਤਾਂ ਕਮੇਟੀ ਨੇ ਮਹੰਤ ਨੂੰ ਕੁਝ ਵੀ ਨਾ ਦੇਣ ਦਾ ਫ਼ੈਸਲਾ ਕਰ ਲਿਆ। ਇਹ ਸਾਰੀ ਕਾਰਵਾਈ ਡਿਪਟੀ ਕਮਿਸ਼ਨਰ ਦੀ ਹਾਜ਼ਰੀ ਵਿਚ ਹੋਈ ਸੀ। ਇਸ ਕਰ ਕੇ ਮਹੰਤ ਫੇਰ ਨੇੜੇ ਵੀ ਨਾ ਢੁਕਿਆ।

ਪਿੰਡ ਹੇਰਾਂ (ਜ਼ਿਲ੍ਹਾ ਲੁਧਿਆਣਾ) ਵਿਚ ਗੁਰੂ ਹਰਿਗੋਬਿੰਦ ਸਾਹਿਬ ਦੀ ਯਾਦ 'ਚ ਇਕ ਗੁਰਦੁਆਰਾ ਹੈ। ਇੱਥੋਂ ਦਾ ਮਹੰਤ ਹਰ ਪ੍ਰਸਾਦ ਸੀ। ਉਹ ਵੀ ਬੜੇ ਘਟੀਆ ਇਖ਼ਲਾਕ ਵਾਲਾ ਸ਼ਖ਼ਸ ਸੀ। ੧੬ ਫਰਵਰੀ ਨੂੰ ਇਲਾਕੇ ਦੇ ਮੋਹਤਬਰ ਸੱਜਣਾਂ ਨੇ ਇਕੱਠ ਕਰ ਕੇ ਉਸ ਨੂੰ ਹਟਾ ਦਿੱਤਾ। ਉਸ ਨੇ ਡਿਪਟੀ ਕਮਿਸ਼ਨਰ ਮਿਸਟਰ ਹਿਲਟਨ ਤਕ ਪਹੁੰਚ ਕੀਤੀ। ਇਸ ਤੇ ਡੀ. ਸੀ. ਬ੍ਰਿਟਿਸ਼ ਤੇ ਗੋਰਖਾ ਫ਼ੌਜ ਲੈ ਕੇ ਉਥੇ ਪੁੱਜਾ

ਅਤੇ ਮਹੰਤ ਨੂੰ ਕਬਜ਼ਾ ਦਿਵਾਉਣ ਦੀ ਕੋਸ਼ਿਸ਼ ਕੀਤੀ ਪਰ ਸਰਕਾਰੀ ਫ਼ੌਜ ਲੋਕਾਂ ਦਾ ਦਿਲ ਨਾ ਬਦਲ ਸਕੀ। ਅਖ਼ੀਰ ਜਲੰਧਰ ਦੇ ਕਮਿਸ਼ਨਰ ਹਰੀਕਿਸ਼ਨ ਕੌਲ ਨੇ ਪਿੰਡ ਪੁੱਜ ਕੇ ਸਿੱਖਾਂ ਤੇ ਮਹੰਤ ਦਾ ਸਮਝੌਤਾ ਕਰਵਾ ਦਿੱਤਾ ਤੇ ਇਕ ਪੰਜ-ਮੈਂਬਰੀ ਕਮੇਟੀ ਬਣਾ ਦਿੱਤੀ। ਇਸ ਮਗਰੋਂ ਗੁਰਦੁਆਰੇ ਦੀ ਜਾਇਦਾਦ ਦਾ ਵੇਰਵਾ ਤਿਆਰ ਕੀਤਾ ਗਿਆ। ਸਰਕਾਰ ਅਤੇ ਕਮਿਸ਼ਨਰ ਨੇ ਇਸ ਸਬੰਧੀ ਬਿਆਨ ਵੀ ਜਾਰੀ ਕਰ ਦਿੱਤੇ ਪਰ ਮਾਰਚ ਦੇ ਆਖ਼ਰੀ ਦਿਨਾਂ ਵਿਚ ਅਚਾਨਕ ਰਾਤੋ ਰਾਤ ਮਹੰਤ ਨੂੰ ਕਬਜ਼ਾ ਦਿਵਾ ਕੇ ਸਰਕਾਰ ਨੇ ਸਿੱਖਾਂ ਦੀਆਂ ਗ੍ਰਿਫ਼ਤਾਰੀਆਂ ਸ਼ੁਰੂ ਕਰ ਦਿੱਤੀਆਂ।

ਵਰਿਆਮ ਨੰਗਲ (ਜ਼ਿਲ੍ਹਾ ਅੰਮ੍ਰਿਤਸਰ) ਵਿਚ ਅੰਮ੍ਰਿਤ ਛਕਾਉਣ ਅਤੇ ਕਿਰਪਾਨ ਪਹਿਨਣ ਦੇ "ਜੁਰਮ" ਵਿਚ ਵੀ ਗ੍ਰਿਫ਼ਤਾਰੀਆਂ ਕੀਤੀਆਂ ਗਈਆਂ। ਜਦੋਂ ਅੰਮ੍ਰਿਤ ਸੰਚਾਰ ਹੋ ਰਿਹਾ ਸੀ ਤਾਂ ਪੁਲੀਸ ਨੇ ਘੇਰਾ ਪਾ ਲਿਆ ਅਤੇ ਧਮਕੀ ਦਿੱਤੀ ਕਿ ਜੋ ਵੀ ਅੰਮ੍ਰਿਤ ਛੱਕ ਕੇ "ਅਕਾਲੀ" ਬਣਨਗੇ ਉਹ ਗ੍ਰਿਫ਼ਤਾਰ ਕਰ ਲਏ ਜਾਣਗੇ। ਸਿੱਖਾਂ ਨੇ ਕਿਹਾ ਕਿ ਅੰਮ੍ਰਿਤ ਛਕਾਉਣ ਦੀ ਰਸਮ ਮਗਰੋਂ ਪੁਲੀਸ ਜਿਸ ਨੂੰ ਚਾਹੇ ਗ੍ਰਿਫ਼ਤਾਰ ਕਰ ਲਵੇ। ਇੰਝ ੧੭ ਸਿੰਘਾਂ ਨੂੰ ਗ੍ਰਿਫ਼ਤਾਰ ਕੀਤਾ ਗਿਆ। ਕੱਥੂ ਨੰਗਲ ਦੇ ਥਾਣੇ ਵਿਚ ਪੁਲੀਸ ਨੇ ਪੇਸ਼ਕਸ਼ ਕੀਤੀ ਕਿ ਕਾਲੀ ਪੱਗ ਲਾਹੁਣ ਤੇ ਮੁਆਫ਼ੀ ਮੰਗਣ ਵਾਲੇ ਨੂੰ ਰਿਹਾ ਕਰ ਦਿੱਤਾ ਜਾਵੇਗਾ। ਸਿਰਫ਼ ਇਕ ਗਸੂਲਪੁਰ ਵਾਸੀ ਨੇ ਇਹ ਸ਼ਰਤ ਮੰਨੀ ਤੇ ਬਾਕੀ ੧੬ ਸਿੰਘ ਜੇਲ੍ਹ ਭੇਜ ਦਿੱਤੇ ਗਏ। ਇੰਞ ਹੀ ਦੁਸਾਂਝ (ਤਹਿਸੀਲ ਫ਼ਿਲੌਰ) ਵਿਚ ਵੀ ਇਕ ਦੀਵਾਨ 'ਚ ਕੀਰਤਨ ਸੁਣ ਰਹੇ ੭੦ ਸਿੱਖ ਗ੍ਰਿਫ਼ਤਾਰ ਕਰ ਲਏ ਗਏ। ਲਾਇਲਪੁਰ ਦੇ ਇਕ ਮਜਿਸਟਰੇਟ ਟਿੱਕਾ ਰਜਿੰਦਰ ਪਾਲ ਨੇ ਇਕ ਹੁਕਮ ਜਾਰੀ ਕੀਤਾ ਜਿਸ ਵਿਚ ਕਿਹਾ ਗਿਆ ਸੀ ਕਿ ਗੁਰਦੁਆਰਿਆਂ 'ਚ ਹੋਣ ਵਾਲੇ ਧਾਰਮਿਕ ਦੀਵਾਨਾਂ 'ਚ ਹਾਜ਼ਿਰ ਹੋਣ ਵਾਲੇ ਅਕਾਲੀ ਵੀ ਗ੍ਰਿਫ਼ਤਾਰ ਕਰ ਲਏ ਜਾਣਗੇ। ਕਿਰਪਾਨ ਬਾਰੇ ਵੀ ਬਹੁਤ ਸਾਰੀਆਂ ਗ੍ਰਿਫ਼ਤਾਰੀਆਂ ਕੀਤੀਆਂ ਗਈਆਂ। ਅੰਮ੍ਰਿਤਸਰ ਦੇ ਅਸਿਸਟੈਂਟ ਕਮਿਸ਼ਨਰ ਈ. ਐਮ. ਜੈਨਕਿਨਸ ਨੇ ੨੮ ਮਾਰਚ ੧੯੨੨ ਦੇ ਦਿਨ ਕਿਰਪਾਨ ਪਹਿਣਨ ਦੇ "ਜੁਰਮ" ਵਿਚ ਦੋ ਸਿੱਖਾਂ, ਸ: ਰਾਮ ਸਿੰਘ ਤੇ ਸ: ਮੱਖਣ ਸਿੰਘ, ਨੂੰ ਇਕ ਇਕ ਸਾਲ ਕੈਦ ਦੀ ਸਜ਼ਾ ਸੁਣਾਈ। ਇਸ ਜਬਰ ਦੇ ਸਬੰਧ ਵਿਚ ਵਿਚਾਰ ਕਰਨ ਵਾਸਤੇ ਸ਼੍ਰੋਮਣੀ ਕਮੇਟੀ ਦਾ ਇਕ ਇਕੱਠ ੩੦ ਮਾਰਚ ਦੇ ਦਿਨ ਹੋਇਆ। ਇਸ ਨੇ ਮਤਾ ਪਾਸ ਕੀਤਾ ਕਿ :

"ਜਿਵੇਂ ਕਿ ਸਰਕਾਰ ਅਤੇ ਸ਼੍ਰੋਮਣੀ ਕਮੇਟੀ ਦੇ ਨੁਮਾਇੰਦੇ ਗੁਰਦੁਆਰਾ ਬਿੱਲ ਬਾਰੇ ਗੱਲਬਾਤ ਕਰ ਰਹੇ ਸਨ, ੮ ਮਾਰਚ ੧੯੨੨ ਨੂੰ ਇਹ ਮੰਨ ਲਿਆ ਗਿਆ ਸੀ ਕਿ ਸਾਜ਼ਗਾਰ ਮਾਹੌਲ ਪੈਦਾ ਕਰਨ ਵਾਸਤੇ ਦੋਹਾਂ ਧਿਰਾਂ ਵੱਲੋਂ ਕੁਝ ਵੀ ਅਜਿਹਾ ਨਹੀਂ ਕੀਤਾ ਜਾਵੇਗਾ, ਜਿਸ ਨਾਲ ਸੁਲਹ ਦੇ ਆਸਾਰ 'ਤੇ ਮਾੜਾ ਅਸਰ ਪਵੇ। ਇਸ ਮਕਸਦ ਵਾਸਤੇ ਦੋਹਾਂ ਤਰਫ਼ਾਂ ਵੱਲੋਂ ਐਲਾਨ ਜਾਰੀ ਕੀਤੇ ਗਏ ਸਨ। ਸਰਕਾਰ ਨੇ ਸ਼੍ਰੋਮਣੀ ਕਮੇਟੀ ਨੂੰ ਸਿੱਖਾਂ ਦੇ ਧਾਰਮਿਕ ਜਜ਼ਬਾਤਾਂ ਦੀ ਨੁਮਾਇੰਦਾ ਜਥੇਬੰਦੀ ਵਜੋਂ ਕਬੂਲ ਕਰਨ ਅਤੇ ਕਿਰਪਾਨ ਦੀ ਆਜ਼ਾਦੀ ਬਾਰੇ ਐਲਾਨ ਜਾਰੀ ਕਰ ਦਿੱਤਾ ਸੀ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਵੀ ਸਾਰੇ ਸਿੱਖਾਂ ਨੂੰ ਆਖ ਦਿੱਤਾ ਸੀ ਕਿ ਉਹ ਹਰ ਅਜਿਹੀ ਕਾਰਵਾਈ, ਜਿਸ ਨਾਲ ਅਮਨ ਵਿਗੜਨ ਦੇ ਆਸਾਰ ਹੋਣ, ਤੋਂ ਦੂਰ ਰਹਿਣ।

"ਸ਼੍ਰੋਮਣੀ ਕਮੇਟੀ ਦੀ ਇਹ ਤਸੱਲੀ ਹੈ ਕਿ ਸਿੱਖਾਂ ਨੇ ਇਸ ਗੱਲ 'ਤੇ ਪੂਰੀ ਤਰ੍ਹਾਂ ਅਮਲ ਕੀਤਾ ਹੈ ਪਰ ਸਰਕਾਰ ਨੇ ਆਪਣੀਆਂ ਜ਼ਿੰਮੇਵਾਰੀਆਂ ਦੀ ਪਰਵਾਹ ਕੀਤੇ ਬਿਨਾਂ ਹਰ ਤਰੀਕੇ ਅਤੇ ਹਰ ਬਹਾਨੇ ਨਾਲ ਗੁਰਦੁਆਰਾ ਸੁਧਾਰ ਲਹਿਰ ਵਿਚ ਹਿੱਸਾ ਲੈਣ ਵਾਲੇ ਸਿੱਖਾਂ ਦੇ ਖ਼ਿਲਾਫ਼ ਹਰ ਪੱਧਰ 'ਤੇ ਅੰਨ੍ਹੇ ਅਤੇ ਬੇਪਨਾਹ ਜਬਰ ਦੀ ਮੁਹਿੰਮ ਚਲਾਈ ਹੋਈ ਹੈ।

"ਕਿਰਪਾਨ ਬਾਰੇ ਵਾਅਦੇ ਦੇ ਬਾਵਜੂਦ ਸਰਕਾਰ ਸਿੱਖਾਂ ਨੂੰ ਕਿਰਪਾਨ ਰੱਖਣ ਜਾਂ ਬਣਾਉਣ ਕਰ ਕੇ ਗ੍ਰਿਫ਼ਤਾਰ ਕਰ ਰਹੀ ਹੈ ਕਾਰਖਾਨਿਆਂ ਵਿੱਚੋਂ ਸੈਂਕੜੇ ਕਿਰਪਾਨਾਂ ਜ਼ਬਤ ਕੀਤੀਆਂ ਹਨ। ਵਾਅਦਾ ਤੋੜਨ ਨੂੰ ਅੱਖੋਂ ਉਹਲੇ ਕਰਦਿਆਂ ਸਰਕਾਰ ਨੇ ਹੇਰਾਂ ਅਤੇ ਨੌਨਰ ਦੇ ਗੁਰਦੁਆਰਿਆਂ ਨੂੰ ਸਿੱਖਾਂ ਤੋਂ ਖੋਹ ਲਿਆ ਹੈ ਅਤੇ ਉਨ੍ਹਾਂ ਦੁਸ਼ਟ ਮਹੰਤਾਂ ਦੇ ਹਵਾਲੇ ਕਰ ਦਿੱਤਾ ਹੈ, ਜਿਨ੍ਹਾਂ ਨੂੰ ਸੰਗਤਾਂ ਦੁਰਕਾਰ ਚੁੱਕੀਆਂ ਹਨ। ਸਰਕਾਰ ਨੇ ਤਾਂ ਉਨ੍ਹਾਂ ਸਿੱਖਾਂ ਨੂੰ ਵੀ ਗ੍ਰਿਫ਼ਤਾਰ ਕਰ ਕੇ ਮੁਕੱਦਮਾ ਚਲਾਇਆ ਹੈ ਜੋ ਪੁਰਅਮਨ ਰਹਿੰਦੇ ਹੋਏ ਸਿਰਫ਼ ਇਬਾਦਤ ਕਰਨ ਜਾਂਦੇ ਹਨ। ਸੈਂਕੜੇ ਸਿੱਖਾਂ ਨੂੰ ਸਿਰਫ਼ ਕਾਲੀ ਦਸਤਾਰ ਪਹਿਣਨ ਅਤੇ ਕਿਰਪਾਨ ਰੱਖਣ ਦੇ ਜੁਰਮ ਵਿਚ ਗ੍ਰਿਫ਼ਤਾਰ ਕੀਤਾ ਗਿਆ ਹੈ ਅਤੇ ਉਨ੍ਹਾਂ ਦੀ ਕੁਟ-ਮਾਰ ਵੀ ਕੀਤੀ ਗਈ ਹੈ। ਇੱਥੋਂ ਤਕ ਕਿ ਪੁਲੀਸ ਨੇ ਸਿੱਖ ਔਰਤਾਂ ਨੂੰ ਵੀ ਬੇਇੱਜ਼ਤ ਕੀਤਾ ਹੈ, ਸਿੱਖਾਂ ਦੇ ਕੇਸ ਪੁੱਟੇ ਹਨ ਅਤੇ ਗੁਰੂ ਸਾਹਿਬਾਨ ਵਾਸਤੇ ਘਟੀਆ ਲਫ਼ਜ਼ ਵਰਤੇ ਹਨ।

"ਨਾਨਕਾਣਾ ਸਾਹਿਬ ਦੇ ਕੇਸ ਵਿਚ ਹਾਈ ਕੋਰਟ ਦਾ ਫ਼ੈਸਲਾ ਅਤੇ ਸਰਕਾਰ ਵੱਲੋਂ ਉਨ੍ਹਾਂ ਪੁਲਸੀਆਂ ਦੇ ਖ਼ਿਲਾਫ਼ ਕੋਈ ਵੀ ਕਾਰਵਾਈ ਕਰਨ ਤੋਂ ਨਾਂਹ ਕਰਨਾ, ਜਿਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਦੀ ਬੇਹੁਰਮਤੀ ਕੀਤੀ ਅਤੇ ਦਰਬਾਰ ਸਾਹਿਬ ਕੋਲ ਇਕ ਸਿੱਖ ਬੀਬੀ ਨੂੰ ਬੇਇੱਜ਼ਤ ਕੀਤਾ ਅਤੇ ਅਜਿਹੀਆਂ ਹੋਰ ਵੀ ਕਈ ਗੱਲਾਂ ਨੇ ਸਿੱਖਾਂ ਵਿਚ ਸਰਕਾਰ ਨਾਲ ਸੰਜੀਦਾ ਸਮਝੌਤੇ ਦੇ ਮਾਹੌਲ ਦੀ ਉਮੀਦ ਨੂੰ ਖੇਰੂੰ-ਖੇਰੂੰ ਕਰ ਦਿੱਤਾ ਹੈ।

"ਇਸ ਕਰ ਕੇ ਸ਼੍ਰੋਮਣੀ ਕਮੇਟੀ ਇਹ ਮਤਾ ਪਾਸ ਕਰਨ ਵਾਸਤੇ ਮਜਬੂਰ ਹੈ ਕਿ ਸਰਕਾਰ ਨਾਲ ਉਦੋਂ ਤਕ ਸਮਝੌਤੇ ਦੀ ਗੱਲਬਾਤ ਖ਼ਤਮ ਕਰ ਦਿੱਤੀ ਜਾਵੇ, ਜਦੋਂ ਤਕ ਉਹ ਅਕਾਲੀਆਂ ਨੂੰ ਕੁਚਲ ਕੇ ਗੁਰਦੁਆਰਾ ਸੁਧਾਰ ਲਹਿਰ ਖ਼ਤਮ ਕਰਨ ਦਾ ਨਾਪਾਕ ਇਰਾਦਾ ਨਹੀਂ ਛੱਡ ਦੇਂਦੀ।"

ਇਸ ਤੋਂ ਮਗਰੋਂ ਵੀ ਕਈ ਸਿੱਖ ਆਗੂ ਸ਼੍ਰੋਮਣੀ ਕਮੇਟੀ ਦੇ ਮੈਂਬਰ ਹੋਣ ਕਾਰਨ ਜਾਂ ਕਾਲੀ ਦਸਤਾਰ ਜਾਂ ਕਿਰਪਾਨ ਰੱਖਣ ਕਰ ਕੇ ਗ੍ਰਿਫ਼ਤਾਰ ਕੀਤੇ ਗਏ। ਹੋਰ ਤਾਂ ਹੋਰ ਫ਼ੌਜੀ ਸਿੱਖਾਂ ਨਾਲ ਵੀ ਇਹੋ ਜਿਹੀ ਜ਼ਿਆਦਤੀ ਦੀਆਂ ਰਿਪੋਰਟਾਂ ਆਉਣੀਆਂ ਸ਼ੁਰੂ ਹੋ ਗਈਆਂ। ਰੈਜਮੈਂਟ ਨੰਬਰ ੪੫ ਦੇ ਇਕ ਸਿੱਖ ਨੂੰ ਕਾਲੀ ਦਸਤਾਰ ਸਜਾਉਣ

'ਤੇ ੮ ਸਾਲ ਤੇ ਇਕ ਹੋਰ ਨੂੰ ਸਾਢੇ ੮ ਸਾਲ ਵਾਸਤੇ ਕੈਦ ਕਰ ਦਿੱਤਾ ਗਿਆ। ਰੈਜਮੈਂਟ ੫੭ ਵੀਂ ਰਾਈਫ਼ਲਜ਼ ਦੇ ੧੫ ਫ਼ੌਜੀਆਂ ਨੂੰ ਕਿਰਪਾਨ ਪਹਿਨਣ ਬਦਲੇ ੪ ਤੋਂ ੧੦ ਸਾਲ ਦੀ ਕੈਦ ਦੀ ਸਜ਼ਾ ਦਿੱਤੀ ਗਈ। ਮੈਸੋਪੋਟਾਮੀਆ ਵਿਚ ਵੀ ਚੌਥੀ ਕਵੈਲਰੀ ਦੇ ਇਕ ਸਿੰਘ ਨੂੰ ਕਾਲੀ ਦਸਤਾਰ ਅਤੇ ਕਿਰਪਾਨ ਬਦਲੇ ਸਜ਼ਾ ਦਿੱਤੀ ਗਈ। ਸਰਕਾਰ ਨੇ ੨ ਅਗਸਤ ੧੯੨੨ ਦੇ ਦਿਨ ਜਾਰੀ ਕੀਤੇ ਇਕ ਬਿਆਨ ਵਿਚ ਮੰਨਿਆ ਕਿ ਕਾਲੀ ਦਸਤਾਰ ਸਜਾਉਣ ਕਰ ਕੇ ਇਸ ਸਿੱਖ ਨੂੰ ਸਜ਼ਾ ਦਿੱਤੀ ਗਈ ਸੀ। ਅਜਿਹੀਆਂ ਹੋਰ ਖ਼ਬਰਾਂ ਵੀ ਰਿਪੋਰਟ ਕੀਤੀਆਂ ਗਈਆਂ ਸਨ। ਇਸ ਸਬੰਧ ਵਿਚ ਕੀਤੀਆਂ ਗ੍ਰਿਫ਼ਤਾਰੀਆਂ ਦੀ ਗਿਣਤੀ ੨੦੦੦ ਤੋਂ ਵੀ ਵੱਧ ਸੀ।

ਇਸ ਧੱਕੇ, ਜ਼ਿਆਦਤੀ ਤੇ ਜਬਰ ਨੂੰ ਸਾਹਵੇਂ ਰੱਖਦਿਆਂ ਅਕਾਲੀ ਆਗੂਆਂ ਨੇ ਸਰਕਾਰ ਨਾਲ ਗੱਲਬਾਤ ਕਰਨੀ ਬੰਦ ਕਰ ਦਿੱਤੀ ਪਰ ਸਰਕਾਰ ਦੀ ਬੇਸ਼ਰਮੀ ਦੀ ਹੱਦ ਏਥੋਂ ਤਕ ਸੀ ਕਿ ਸਰਕਾਰ ਅਜੇ ਵੀ ਸਿੱਖਾਂ ਨੂੰ ਗੁਰਦੁਆਰਾ ਬਿੱਲ ਬਾਰੇ ਗੱਲਬਾਤ ਕਰਨ ਵਾਸਤੇ ਆਖ ਰਹੀ ਸੀ। ਸਿੱਖਾਂ ਨੇ ਸਰਕਾਰ ਵੱਲੋਂ ਭੇਜੇ ਗਏ ਖ਼ਤਾਂ ਨੂੰ ਨਜ਼ਰ-ਅੰਦਾਜ਼ ਕੀਤਾ ਅਤੇ ਕਦੇ ਕੋਈ ਵੀ ਆਗੂ ਮੀਟਿੰਗ ਵਾਸਤੇ ਤਿਆਰ ਨਾ ਹੋਇਆ। ਅਖ਼ੀਰ ਪਹਿਲੀ ਮਈ ੧੯੨੨ ਦੇ ਦਿਨ ਕੁਝ ਸਿੱਖ ਆਗੂ ਗ਼ੈਰ-ਰਸਮੀ ਤੌਰ 'ਤੇ ਲਾਹੌਰ ਦੇ ਕਮਿਸ਼ਨਰ ਟੌਲਿੰਗਟਨ ਅਤੇ ਹੋਮ ਸੈਕਟਰੀ ਵਿਲਸਨ ਜਾਨਸਨ ਨੂੰ ਮਿਲੇ। ਜਦੋਂ ਸਿੱਖ ਆਗੂਆਂ ਨੇ ਸਿੱਖਾਂ 'ਤੇ ਜਬਰ ਦੀ ਗੱਲ ਕੀਤੀ ਤਾਂ ਸਰਕਾਰ ਨੇ ਹਾਈ ਕੋਰਟ ਦੇ ਜੱਜ ਤੋਂ ਇਨਕੁਆਇਰੀ ਕਰਵਾਉਣ ਦੀ ਪੇਸ਼ਕਸ਼ ਕੀਤੀ ਪਰ ਸਿੱਖ ਆਗੂਆਂ ਨੇ ਇਕ ਸਾਂਝੇ ਪੜਤਾਲੀਆ ਕਮਿਸ਼ਨ ਦੀ ਕਾਇਮੀ ਦੀ ਮੰਗ ਕੀਤੀ। ਕਿਉਂ ਕਿ ਸਰਕਾਰ ਇਸ ਬਾਰੇ ਮੰਗ ਮੰਨਣ ਨੂੰ ਤਿਆਰ ਨਾ ਹੋਈ ਇਸ ਕਰ ਕੇ ਸਿੱਖ ਆਗੂਆਂ ਨੇ ਬਿੱਲ ਬਾਰੇ ਗੱਲਬਾਤ ਕਰਨ ਤੋਂ ਨਾਂਹ ਕਰ ਦਿੱਤੀ। ਇਸ 'ਤੇ ਵਿਲਸਨ ਜਾਨਸਨ ਨੇ ਧਮਕੀ ਦੇਣ ਦੇ ਤਰੀਕੇ ਨਾਲ ਕਿਹਾ ਕਿ ਸਰਕਾਰ ਤਾਂ ਸਿੱਖਾਂ ਦੀ ਮਦਦ ਤੋਂ ਬਿਨਾਂ ਵੀ ਗੁਰਦੁਆਰਾ ਬਿੱਲ ਪਾਸ ਕਰ ਦੇਵੇਗੀ। ਇਸ 'ਤੇ ਉਨ੍ਹਾ ਨੇ ਜਵਾਬ ਦਿੱਤਾ ਕਿ ਇਸ ਬਿੱਲ ਦਾ ਹਸ਼ਰ ਉਹੀ ਹੋਵੇਗਾ ਜੋ ਰੌਲਟ ਬਿੱਲ ਦਾ ਹੋਇਆ ਸੀ।

ਸਿੱਖਾਂ ਨਾਲ ਗੱਲਬਾਤ ਫ਼ੇਲ੍ਹ ਹੋਣ ਮਗਰੋਂ ਸਰਕਾਰ ਨੇ ਬਿੱਲ ਬਾਰੇ ਕਾਰਵਾਈ ਜਾਰੀ ਰੱਖੀ ਤੇ ਕਈ ਤਰ੍ਹਾਂ ਦੇ ਬਿਆਨ ਜਾਰੀ ਕੀਤੇ। ਇਸ ਦੇ ਬਾਵਜੂਦ ਕੋਈ ਵੀ ਸਿੱਖ ਸਰਕਾਰ ਦੀ ਹਮਾਇਤ ਕਰਨ ਵਾਸਤੇ ਤਿਆਰ ਨਾ ਹੋਇਆ। ਹਰ ਖ਼ਿਆਲ ਦੇ ਸਿੱਖਾਂ ਨੇ ਸਰਕਾਰੀ ਬਿੱਲ ਨੂੰ ਰੱਦ ਕੀਤਾ। ਜੁਲਾਈ ਵਿਚ ਸਿੱਖ ਕੌਂਸਲਰਾਂ ਨੇ ਵੀ ਐਲਾਨ ਕੀਤਾ ਕਿ ਜਦੋਂ ਤਕ ਸਿੱਖ ਕੈਦੀ ਰਿਹਾ ਨਹੀਂ ਕੀਤੇ ਜਾਂਦੇ ਅਤੇ ਬਿੱਲ 'ਚ ਸਿੱਖਾਂ ਦੀਆਂ ਮੰਗਾਂ ਮੁਤਾਬਿਕ ਸੋਧ ਨਹੀਂ ਕੀਤੀ ਜਾਂਦੀ ਉਦੋਂ ਤਕ ਬਿੱਲ ਨੂੰ ਮਨਜ਼ੂਰ ਕਰਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

ਇਨੀਂ ਦਿਨੀਂ ਹੀ ਸਰਕਾਰ ਨੇ ਕੁਝ ਨਿਰਮਲਿਆਂ ਅਤੇ ਉਦਾਸੀਆਂ ਨੂੰ, ਜੋ ਪੰਜਾਬ ਤੋਂ ਬਾਹਰ ਦੇ ਸਨ, ਗੰਢ ਲਿਆ ਅਤੇ ਅਕਾਲੀਆਂ ਦੀ ਮੁਖ਼ਾਲਫ਼ਤ ਕਰਵਾਉਣੀ

ਸ਼ੁਰੂ ਕਰ ਦਿੱਤੀ। ਉਨ੍ਹਾਂ ਤੋਂ ਇਹੋ ਜਿਹੇ ਬਿਆਨ ਦਿਵਾਏ ਗਏ ਕਿ ਸਿੱਖਾਂ ਵਿਚ ਅਕਾਲੀਆਂ ਦੀ ਗਿਣਤੀ ਆਟੇ ਵਿਚ ਲੂਣ ਦੇ ਬਰਾਬਰ ਹੈ। ਅਕਾਲੀ ਦਲ ਨੇ ਇਸ ਦੇ ਜਵਾਬ ਵਿਚ ਕਿਹਾ ਕਿ ਇਸ ਦਾ ਫ਼ੈਸਲਾ ਆਮ ਸਿੱਖਾਂ ਦੀਆਂ ਵੋਟਾਂ ਨਾਲ ਖੁਲ੍ਹੀ ਰਾਏ-ਸ਼ੁਮਾਰੀ ਜਾਂ ਚੋਣਾਂ ਕਰਵਾ ਕੇ ਲਿਆ ਜਾਵੇ।

੧੬ ਜੁਲਾਈ ੧੯੨੨ ਦੇ ਦਿਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇਕ ਇਜਲਾਸ ਅੰਮ੍ਰਿਤਸਰ ਵਿਚ ਹੋਇਆ। ਇਸ ਇਜਲਾਸ ਨੇ ਮਤਾ ਪਾਸ ਕੀਤਾ : "ਪੂਰੇ ਇਕ ਸਾਲ ਦੇ ਤਜਰਬੇ ਨੂੰ ਸਾਹਵੇਂ ਰੱਖਦਿਆਂ ਹੁਣ ਇਸ ਗੱਲ ਦੀ ਉਮੀਦ ਨਹੀਂ ਰਹੀ ਕਿ ਗੁਰਦੁਆਰਿਆਂ ਦਾ ਮਸਲਾ ਸਰਕਾਰ, ਜੋ ਗੁਰਦੁਆਰਾ ਲਹਿਰ ਦਬਾਉਣ ਵਾਸਤੇ ਹਰ ਹਰਬਾ ਇਸਤੇਮਾਲ ਕਰ ਰਹੀ ਹੈ, ਰਾਹੀਂ ਹੱਲ ਕਰਵਾਇਆ ਜਾ ਸਕੇ। ਇਸ ਹਾਲਤ ਵਿਚ ਸਿੱਖਾਂ ਕੋਲ ਇਹੀ ਰਸਤਾ ਰਹਿ ਜਾਂਦਾ ਹੈ ਕਿ ਉਹ ਗੁਰਦੁਆਰਿਆਂ ਦੀ ਸੇਵਾ-ਸੰਭਾਲ ਤੇ ਇੰਤਜ਼ਾਮ ਨੂੰ ਆਪਣੇ ਹੱਥਾਂ ਵਿਚ ਲੈ ਲੈਣ। ਇਸ ਕਰ ਕੇ ਸ਼੍ਰੋਮਣੀ ਕਮੇਟੀ ਦਾ ਇਹ ਜਨਰਲ ਇਜਲਾਸ, ਡੂੰਘੀ ਵਿਚਾਰ ਮਗਰੋਂ, ਐਗਜ਼ੈਕਟਿਵ ਨੂੰ ਇਹ ਹੱਕ ਦੇਣ 'ਤੇ ਮਜਬੂਰ ਹੋਇਆ ਹੈ ਕਿ ਜਿਨ੍ਹਾਂ ਗੁਰਦੁਆਰਿਆਂ ਨੂੰ ਪੰਥਕ ਕੰਟਰੋਲ ਵਿਚ ਲਿਆਂਦਾ ਜਾਣਾ ਜ਼ਰੂਰੀ ਹੈ। ਉਸ ਸਬੰਧੀ ਜ਼ਰੂਰਤ ਮੁਤਾਬਿਕ ਮੁਨਾਸਿਬ ਕਦਮ ਉਠਾਵੇ।" ਪੰਦਰਾਂ ਦਿਨ ਮਗਰੋਂ, ੩੧ ਜੁਲਾਈ ੧੯੨੨ ਦੇ ਦਿਨ, ਸਰ ਜਾਨ ਮੇਨਰਡ ਨੇ ਐਲਾਨ ਕੀਤਾ ਕਿ ਸਰਕਾਰ ਨੇ ਗੁਰਦੁਆਰਾ ਬਿੱਲ ਪਾਸ ਕਰਨ ਦਾ ਇਰਾਦਾ ਛੱਡ ਦਿੱਤਾ ਹੈ।

## ਗੁਰੂ ਕਾ ਬਾਗ ਦਾ ਮੋਰਚਾ

ਅੰਮ੍ਰਿਤਸਰ ਤੋਂ ਤਕਰੀਬਨ ੨੦ ਕਿਲੋਮੀਟਰ ਦੂਰ ਪਿੰਡ ਘੁਕੇਵਾਲੀ ਵਿਚ ਗੁਰਦੁਆਰਾ ਗੁਰੂ ਕਾ ਬਾਗ ਹੈ। ਇਹ ਗੁਰਦੁਆਰਾ ਗੁਰੂ ਅਰਜਨ ਸਾਹਿਬ ਅਤੇ ਗੁਰੂ ਤੇਗ਼ ਬਹਾਦਰ ਸਾਹਿਬ ਦੀ ਯਾਦ ਵਿਚ ਬਣਿਆ ਹੋਇਆ ਹੈ। ਸਿੱਖ ਸਰਦਾਰਾਂ ਨੇ ਇਸ ਗੁਰਦੁਆਰੇ ਨਾਲ ਵੀ ਕਾਫ਼ੀ ਜ਼ਮੀਨ ਲੁਆਈ ਹੋਈ ਸੀ, ਜਿਸ ਵਿੱਚੋਂ ਕਾਫ਼ੀ ਜ਼ਮੀਨ ਅੰਗਰੇਜ਼ਾਂ ਨੇ ਹੜਪ ਕਰ ਲਈ ਸੀ। ਇੱਥੋਂ ਦਾ ਮਹੰਤ ਸੁੰਦਰ ਦਾਸ ਸੀ। ਲੋਕਾਂ ਨੂੰ ਉਸ ਦੇ ਇਖ਼ਲਾਕ ਬਾਰੇ ਬਹੁਤ ਸ਼ਿਕਾਇਤਾਂ ਸਨ। ੩੧ ਜਨਵਰੀ ੧੯੨੧ ਦੇ ਦਿਨ ਸ: ਦਾਨ ਸਿੰਘ ਵਛੋਆ ਦੀ ਅਗਵਾਈ ਵਿਚ ਕੁਝ ਸਿੱਖ ਉਸ ਕੋਲ ਗਏ ਅਤੇ ਉਸ ਨੂੰ ਆਪਣਾ ਸੁਧਾਰ ਕਰਨ ਵਾਸਤੇ ਆਖਿਆ। ਮਹੰਤ ਨੇ ਆਪਣੇ ਕੋਲ ੫੦-੬੦ ਬੰਦੇ ਇਕੱਠੇ ਕੀਤੇ ਹੋਏ ਸਨ। ਜਦੋਂ ਮਹੰਤ ਨੇ ਵੇਖਿਆ ਕਿ ਸਿੱਖ ਉਸ ਨੂੰ ਕੱਢਣਾ ਨਹੀਂ ਚਾਹੁੰਦੇ ਤਾਂ ਉਸ ਨੇ ਸਿੱਖਾਂ ਨਾਲ ਸਮਝੌਤਾ ਕਰ ਲਿਆ ਅਤੇ ਲਿਖਤੀ ਦਸਤਾਵੇਜ਼ 'ਤੇ ਦਸਤਖ਼ਤ ਵੀ ਕਰ ਦਿੱਤੇ। ਸਮਝੌਤੇ ਮੁਤਾਬਿਕ ਉਸ ਨੇ ਆਪਣੀ ਰਖੇਲ ਨਾਲ ਵਿਆਹ ਕਰਨਾ ਮੰਨ ਲਿਆ ਅਤੇ ਸ਼੍ਰੋਮਣੀ ਕਮੇਟੀ ਵੱਲੋਂ ਨਾਮਜ਼ਦ ਕੀਤੀ ਕਮੇਟੀ ਦੀਆਂ ਹਦਾਇਤਾਂ ਮੁਤਾਬਿਕ ਮਰਿਆਦਾ ਨਿਭਾਉਣ ਦਾ ਵਾਅਦਾ ਕੀਤਾ। ਗੁਰਦੁਆਰੇ ਦੇ ਇੰਤਜ਼ਾਮ ਵਾਸਤੇ ਇਕ ੫ ਮੈਂਬਰੀ ਕਮੇਟੀ ਚੁਣੀ ਗਈ। ੮ ਫਰਵਰੀ ਨੂੰ ਮਹੰਤ ਨੇ ਅੰਮ੍ਰਿਤ ਵੀ ਛਕ ਲਿਆ। ਉਸ ਦਾ ਨਵਾਂ ਨਾਂ ਜੋਗਿੰਦਰ

ਸਿੰਘ ਤੇ ਉਸ ਦੀ ਰਖੇਲ ਈਸ਼ਰੀ ਦਾ ਨਾਂ ਗਿਆਨ ਕੌਰ ਰੱਖਿਆ ਗਿਆ। ਦੋਹਾਂ ਨੇ ਅਕਾਲ ਤਖ਼ਤ ਸਾਹਿਬ 'ਤੇ ਹਾਜ਼ਰ ਹੋ ਕੇ ਵਿਆਹ ਕਰਵਾ ਲਿਆ।

ਤਕਰੀਬਨ ੨ ਮਹੀਨੇ ਤਕ "ਗੁਰੂ ਕਾ ਬਾਗ" ਗੁਰਦੁਆਰੇ ਦਾ ਇੰਤਜ਼ਾਮ ਠੀਕ ਠਾਕ ਚਲਦਾ ਰਿਹਾ ਪਰ ਜਦੋਂ ਸਰਕਾਰ ਨੇ ਅਕਾਲੀਆਂ 'ਤੇ ਸਖ਼ਤੀ ਦਾ ਦੌਰ ਚਲਾਉਣਾ ਸ਼ੁਰੂ ਕੀਤਾ ਅਤੇ ਬਹੁਤ ਸਾਰੇ ਆਗੂਆਂ ਨੂੰ ਗੁਰਦੁਆਰਿਆਂ 'ਤੇ ਕਬਜ਼ਾ ਕਰਨ ਦੇ ਨਾਂ 'ਤੇ ਗ੍ਰਿਫ਼ਤਾਰ ਕਰ ਲਿਆ ਤਾਂ ਅਪ੍ਰੈਲ ੧੯੨੧ ਵਿਚ ਇਹ ਮਹੰਤ ਵੀ ਵਿੱਟਰ ਗਿਆ। ਇਸ ਮਗਰੋਂ ਦੋ ਤਿੰਨ ਮਹੀਨੇ ਸਿੱਖ ਮਹੰਤ ਨੂੰ ਸਮਝਾਉਣ ਦੀ ਕੋਸ਼ਿਸ਼ ਕਰਦੇ ਰਹੇ ਪਰ ਜਦੋਂ ਮਹੰਤ ਨਾ ਟਲਿਆ ਤਾਂ ੨੩ ਅਗਸਤ ੧੯੨੧ ਦੇ ਦਿਨ ਸਿੱਖ ਸੰਗਤਾਂ ਨੇ ਗੁਰਦੁਆਰੇ ਉੱਤੇ ਕਬਜ਼ਾ ਕਰ ਲਿਆ। ਮਹੰਤ ਨੇ ਸਰਕਾਰੇ ਦਰਬਾਰੇ ਪਹੁੰਚ ਕੀਤੀ ਪਰ ਜਦੋਂ ਐਸ. ਪੀ. ਮੈਕਫਰਸਨ ਮੌਕਾ ਵੇਖਣ ਪੁੱਜਾ ਤਾਂ ਉਸ ਨੇ ਗੁਰਦੁਆਰੇ 'ਤੇ ਅਕਾਲੀਆਂ ਦੇ ਕਬਜ਼ੇ ਦੀ ਤਸਦੀਕ ਕੀਤੀ ਅਤੇ ਅਕਾਲੀਆਂ ਦੀ ਹਿਫ਼ਾਜ਼ਤ ਵਾਸਤੇ ਪੁਲੀਸ ਵੀ ਤਾਈਨਾਤ ਕਰ ਦਿੱਤੀ। ਕੁਝ ਦਿਨਾਂ ਬਾਅਦ ਅਕਾਲੀਆਂ ਦੇ ਆਖਣ 'ਤੇ ਪੁਲੀਸ ਨੂੰ ਵਾਪਸ ਬੁਲਾ ਲਿਆ ਗਿਆ।

ਫ਼ਰਵਰੀ ੧੯੨੨ ਵਿਚ ਮਹੰਤ ਨੇ ਸ: ਤੇਜਾ ਸਿੰਘ ਸਮੁੰਦਰੀ ਤਕ ਪਹੁੰਚ ਕੀਤੀ। ਸ: ਤੇਜਾ ਸਿੰਘ, ਸ: ਗੁਰਚਰਨ ਸਿੰਘ ਤੇ ਸ: ਬਾਲ ਸਿੰਘ ਨੇ ਵਿਚੋਲਗੀ ਕਰ ਕੇ ਮਹੰਤ ਨੂੰ ੧੨੦ ਰੁਪਏ ਮਹੀਨਾ 'ਤੇ ਅੰਮ੍ਰਿਤਸਰ ਵਿਚ ਇਕ ਮਕਾਨ ਦਿਵਾ ਦਿੱਤਾ। ਅਪ੍ਰੈਲ ੧੯੨੨ 'ਚ ਮਹੰਤ ਫੇਰ ਮੁੱਕਰ ਗਿਆ ਅਤੇ ਗੁਰਦੁਆਰੇ 'ਤੇ ਕਬਜ਼ਾ ਕਰਨ ਦੀ ਕੋਸ਼ਿਸ਼ ਕਰਨ ਲੱਗਾ। ਤਿੰਨ ਕੁ ਮਹੀਨੇ ਇਵੇਂ ਹੀ ਗੁਜ਼ਰ ਗਏ। ਇਸ ਦੌਰਾਨ ਸਰਕਾਰ ਅਤੇ ਅਕਾਲੀਆਂ ਵਿਚਕਾਰ ਗੁਰਦੁਆਰਾ ਬਿੱਲ ਸਬੰਧੀ ਸਮਝੌਤਾ ਨਾ ਹੋ ਸਕਿਆ। ਸਰਕਾਰ ਨੇ ਸਿੱਖਾਂ ਨੂੰ ਦਬਾਉਣ ਲਈ ਦਹਿਸ਼ਤ ਦਾ ਨਵਾਂ ਦੌਰ ਸ਼ੁਰੂ ਕਰਨ ਦਾ ਫ਼ੈਸਲਾ ਕੀਤਾ।

ਗੁਰਦੁਆਰਾ ਗੁਰੂ ਕਾ ਬਾਗ਼ ਦੇ ਲੰਗਰ ਵਾਸਤੇ ਬਾਲਣ ਦੀ ਲੱਕੜ ਗੁਰਦੁਆਰੇ ਦੀ ਜ਼ਮੀਨ ਵਿਚ ਖੜੇ ਕਿੱਕਰ ਦੇ ਦਰਖ਼ਤਾਂ ਤੋਂ ਲਿਆਂਦੀ ਜਾਂਦੀ ਸੀ। ੮ ਅਗਸਤ ੧੯੨੨ ਦੇ ਦਿਨ ਪੰਜ ਅਕਾਲੀ ਲੰਗਰ ਵਾਸਤੇ ਇਕ ਸੁੱਕੇ ਕਿੱਕਰ ਦੀ ਲੱਕੜ ਕੱਟ ਕੇ ਲਿਆਏ। ਉਨ੍ਹਾਂ ਨੂੰ ੯ ਅਗਸਤ ਦੇ ਦਿਨ ਡੀ. ਸੀ. ਮਿਸਟਰ ਡੰਨਟ ਦੇ ਹੁਕਮ ਹੇਠ ਗ੍ਰਿਫ਼ਤਾਰ ਕਰ ਲਿਆ ਗਿਆ। ਹੋਰ ਤਾਂ ਹੋਰ ਇਸ ਸਬੰਧ ਵਿਚ ਸਾਬਕ ਮਹੰਤ ਸੁੰਦਰ ਦਾਸ ਨੇ ਲਿਖਤੀ ਤੌਰ 'ਤੇ ਕੋਈ ਸ਼ਿਕਾਇਤ ਵੀ ਨਹੀਂ ਕੀਤੀ ਸੀ ਤੇ ਸਿੱਖ ਚੋਖੇ ਚਿਰ ਤੋਂ ਲੰਗਰ ਵਾਸਤੇ ਲੱਕੜ ਇੱਥੋਂ ਲਿਜਾਂਦੇ ਰਹੇ ਸਨ। ੧੦ ਅਗਸਤ ਨੂੰ ਪੁਲੀਸ ਅਫ਼ਸਰ ਮਿਸਟਰ ਬੀਟੀ ਗੁਰੂ ਕਾ ਬਾਗ਼ ਪਹੁੰਚਿਆ ਅਤੇ ਮਹੰਤ ਕੋਲੋਂ ਲਿਖਤੀ ਸ਼ਕਾਇਤ ਲੈ ਲਈ। ਇਸੇ ਦਿਨ ੮ ਅਗਸਤ ਦੇ ਗ੍ਰਿਫ਼ਤਾਰ ਕੀਤੇ ਸਿੱਖਾਂ ਨੂੰ ਕਾਹਲੀ ਵਿਚ ਛੇ ਮਹੀਨੇ ਦੀ ਕੈਦ ਤੇ ੫੦ ਰੁਪਏ ਜੁਰਮਾਨਾ ਕਰ ਦਿੱਤਾ ਗਿਆ।

ਇਸ ਮਗਰੋਂ ਸਿੱਖ ਲੱਕੜ ਕੱਟਦੇ ਰਹੇ ਸਨ ਪਰ ੨੨ ਅਗਸਤ ੧੯੨੨ ਦੇ ਦਿਨ ਸਰਕਾਰ ਨੇ ਲੱਕੜ ਕੱਟਣ ਵਾਲੇ ਸਿੱਖਾਂ ਨੂੰ ਫੇਰ ਗ੍ਰਿਫ਼ਤਾਰ ਕਰਨਾ ਸ਼ੁਰੂ ਕਰ ਦਿੱਤਾ।

੨੪ ਅਗਸਤ ਤਕ ੧੯੦ ਗ੍ਰਿਫ਼ਤਾਰੀਆਂ ਹੋ ਚੁੱਕੀਆਂ ਸਨ। ੨੫ ਅਗਸਤ ਨੂੰ ੩੦ ਹੋਰ ਸਿੱਖ ਗ੍ਰਿਫ਼ਤਾਰ ਕੀਤੇ ਗਏ। ੨੫ ਅਗਸਤ ਨੂੰ ਜਦੋਂ ੧੩੬ ਸਿੱਖਾਂ ਦਾ ਜਥਾ ਗੁਰੂ ਕਾ ਬਾਗ ਗਿਆ ਤਾਂ ਪੁਲੀਸ ਨੇ ਸਿੱਖਾਂ ਨੂੰ ਗ੍ਰਿਫ਼ਤਾਰ ਕਰਨ ਦੀ ਥਾਂ ਕੁੱਟਣਾ ਸ਼ੁਰੂ ਕਰ ਦਿੱਤਾ। ਤਕਰੀਬਨ ੧੦੦ ਸਿੱਖਾਂ ਨੂੰ ਪੁਲੀਸ ਨੇ ਵਹਿਸ਼ੀਆਨਾ ਤਰੀਕੇ ਨਾਲ ਡਾਂਗਾ ਮਾਰ-ਮਾਰ ਕੇ ਬੁਰੀ ਤਰ੍ਹਾਂ ਜ਼ਖ਼ਮੀ ਕਰ ਦਿੱਤਾ। ੨੬ ਅਗਸਤ ਨੂੰ ੪੦ ਸਿੰਘ ਗੁਰੂ ਗ੍ਰੰਥ ਸਾਹਿਬ ਜੀ ਨਾਲ ਲੈ ਕੇ ਗੁਰੂ ਕਾ ਬਾਗ਼ ਵੱਲ ਗਏ। ਉਸ ਦਿਨ ਵੀ ਪੁਲੀਸ ਨੇ ਸਿੱਖਾਂ ਨੂੰ ਬੇਦਰਦੀ ਨਾਲ ਡਾਂਗਾਂ ਨਾਲ ਕੁੱਟਿਆ ਅਤੇ ਬੁਰੀ ਤਰ੍ਹਾਂ ਘਸੀਟਿਆ। ਇਸੇ ਦਿਨ ਪੁਲੀਸ ਨੇ ਸ: ਬ: ਮਹਿਤਾਬ ਸਿੰਘ, ਸ: ਜਸਵੰਤ ਸਿੰਘ ਬੀ. ਏ., ਸ: ਨਰੈਣ ਸਿੰਘ ਬੈਰਿਸਟਰ, ਪ੍ਰੋ: ਸਾਹਿਬ ਸਿੰਘ, ਮਾਸਟਰ ਤਾਰਾ ਸਿੰਘ, ਸ: ਸਰਮੁਖ ਸਿੰਘ ਝਬਾਲ, ਸ: ਤੇਜਾ ਸਿੰਘ ਚੂਹੜਕਾਣਾ, ਸ: ਰਵੇਲ ਸਿੰਘ ਵਗੈਰਾ ਨੂੰ ਵੀ ਗ੍ਰਿਫ਼ਤਾਰ ਕਰ ਲਿਆ।

੨੬ ਤਾਰੀਖ਼ ਨੂੰ ਬਾਬਾ ਕਿਹਰ ਸਿੰਘ ਪੱਟੀ ਮਹੰਤ ਨੂੰ ਮਿਲੇ ਤੇ ਉਸ ਨੂੰ ਸਮਝਾ ਬੁਝਾ ਕੇ ਰਸਤੇ ਤੇ ਲੈ ਆਂਦਾ। ਜਦੋਂ ਮਹੰਤ ਮੰਨ ਗਿਆ ਤਾਂ ਉਸ ਨੂੰ ਪੁਲੀਸ ਅਫ਼ਸਰ ਬੀਟੀ ਅਤੇ ਤਹਿਸੀਲਦਾਰ ਦੇ ਸਾਹਮਣੇ ਕਰਵਾ ਦਿੱਤਾ ਗਿਆ। ਸਮਝੌਤੇ ਦੀ ਖ਼ਬਰ ਤੇ ਬੀਟੀ ਨੇ ਖੁਸ਼ੀ ਦਾ ਇਜ਼ਹਾਰ ਕੀਤਾ ਅਤੇ ਬਾਬਾ ਕਿਹਰ ਸਿੰਘ ਨੂੰ ਆਪਣੀ ਕਾਰ ਵਿਚ ਛੱਡ ਕੇ ਆਉਣ ਦੀ ਪੇਸ਼ਕਸ਼ ਕੀਤੀ। ਟੁਰਨ ਤੋਂ ਪਹਿਲਾਂ ਬਾਬਾ ਕਿਹਰ ਸਿੰਘ ਨੇ ਆਖਿਆ ਕਿ ਮੈਂ ਵੀ ਲੱਕੜ ਕੱਟਣ ਦੀ ਪੰਥਕ ਸੇਵਾ 'ਚ ਹਿੱਸਾ ਪਾਉਣਾ ਚਾਹਵਾਂਗਾ। ਇਹ ਕਹਿ ਕੇ ਉਨ੍ਹਾਂ ਬਾਗ਼ ਵਿੱਚੋਂ ਥੋੜ੍ਹੀ ਜਿਹੀ ਲੱਕੜ ਕੱਟੀ ਅਤੇ ਲੰਗਰ ਵਿਚ ਲਿਜਾ ਕੇ ਰੱਖ ਦਿੱਤੀ। ਇਸ ਮਗਰੋਂ ਉਹ ਅੰਮ੍ਰਿਤਸਰ ਚਲੇ ਗਏ। ਸ਼ਹਿਰ 'ਚ ਜਾਣ ਤੋਂ ਪਹਿਲਾਂ ਤਹਿਸੀਲਦਾਰ ਬਾਬਾ ਕਿਹਰ ਸਿੰਘ ਨੂੰ ਡਿਪਟੀ ਕਮਿਸ਼ਨਰ ਦੀ ਕੋਠੀ 'ਤੇ ਲੈ ਗਿਆ। ਡਿਪਟੀ ਕਮਿਸ਼ਨਰ ਮਹੰਤ ਤੇ ਬਾਬਾ ਜੀ ਵਿਚ ਹੋਏ ਸਮਝੌਤੇ 'ਤੇ ਬੜਾ ਖੁਸ਼ ਹੋਇਆ। ਜਦੋਂ ਦੋਵੇਂ ਡੀ. ਸੀ. ਦੇ ਦਫ਼ਤਰ 'ਚੋਂ ਨਿਕਲੇ ਤਾਂ ਡੀ. ਸੀ. ਨੇ ਬਾਬਾ ਜੀ ਨੂੰ ਕਿਹਾ ਕਿ ਤੁਹਾਡੀ ਗ੍ਰਿਫ਼ਤਾਰੀ ਦੇ ਵਾਰੰਟ ਜਾਰੀ ਕਰ ਦਿੱਤੇ ਗਏ ਹਨ ਤੇ ਬਿਹਤਰ ਹੈ ਕਿ ਤੁਸੀਂ ਅੰਮ੍ਰਿਤਸਰ ਦੀ ਬਜਾਇ ਗੁਰੂ ਕਾ ਬਾਗ਼ ਵਿਚ ਜਾ ਕੇ ਗ੍ਰਿਫ਼ਤਾਰੀ ਦਿਓ। ਡੀ. ਸੀ. ਦੀ ਗੱਲ ਸੁਣ ਕੇ ਤਹਿਸੀਲਦਾਰ ਵੀ ਚੌਂਕ ਗਿਆ ਕਿਉਂ ਕਿ ਸਮਝੌਤਾ ਕਰਵਾਉਣ ਦੀ ਕਾਰਵਾਈ ਵਿਚ ਉਹ ਵੀ ਸ਼ਾਮਿਲ ਸੀ। ਖ਼ੈਰ, ਬਾਬਾ ਜੀ ਵਾਪਿਸ ਗੁਰੂ ਕਾ ਬਾਗ਼ ਗਏ ਅਤੇ ਗ੍ਰਿਫ਼ਤਾਰੀ ਦੇ ਦਿੱਤੀ। ੨੭ ਅਗਸਤ ਨੂੰ ਗੁਰੂ ਕਾ ਬਾਗ਼ ਗਏ ਜਥੇ ਨੂੰ ਅੰਮ੍ਰਿਤਸਰ ਨੂੰ ਮਾਰਚ ਕਰਨ ਵਾਸਤੇ ਕਿਹਾ ਗਿਆ, ਉਨ੍ਹਾਂ ਨੂੰ ਰਸਤੇ ਵਿਚ ਡਾਂਗਾ ਮਾਰ-ਮਾਰ ਕੇ ਬੁਰੀ ਤਰ੍ਹਾਂ ਜ਼ਖ਼ਮੀ ਕਰ ਦਿੱਤਾ ਗਿਆ। ਗੁਰੂ ਕਾ ਬਾਗ਼ ਜਾਣ ਵਾਲੀਆਂ ਸਾਰੀਆਂ ਸੜਕਾਂ ਦੀ ਨਾਕਾਬੰਦੀ ਕਰ ਦਿੱਤੀ ਗਈ। ਨਾਲ ਦੇ ਪਿੰਡਾਂ ਵਿਚ ਵੀ ਸਿੱਖਾਂ ਦੇ ਹਿਮਾਇਤੀਆਂ ਦੀ ਵੀ ਕੁੱਟ-ਮਾਰ ਕੀਤੀ ਗਈ ਅਤੇ ਉਨ੍ਹਾਂ ਤੋਂ ਲੰਗਰ ਤੇ ਰਸਦ ਪਾਣੀ ਵੀ ਖੋਹ ਲਿਆ ਗਿਆ। ਹੋਰ ਤਾਂ ਹੋਰ ਖਾਲਸਾ ਕਾਲਜ ਅੰਮ੍ਰਿਤਸਰ ਦਾ ਇਕ ਪ੍ਰੋਫ਼ੈਸਰ, ਜੋ

ਪਰਿਵਾਰ ਸਣੇ ਗੁਰਦੁਆਰਾ ਗੁਰੂ ਕਾ ਬਾਗ਼ ਜਾ ਰਿਹਾ ਸੀ, ਨੂੰ ਔਰਤਾਂ ਦੇ ਸਾਹਮਣੇ ਬੁਰੀ ਤਰ੍ਹਾਂ ਕੁੱਟਿਆ ਗਿਆ। ਅੰਮ੍ਰਿਤਸਰ ਜਾਣ ਵਾਲੀਆਂ ਗੱਡੀਆਂ ਅਤੇ ਮੋਟਰਾਂ ਨੂੰ ਰੋਕ ਕੇ ਸਿੱਖਾਂ ਨੂੰ ਉਤਾਰਿਆ ਗਿਆ ਅਤੇ ਜਾਂ ਤਾਂ ਉਨ੍ਹਾਂ ਨੂੰ ਗ੍ਰਿਫ਼ਤਾਰ ਕੀਤਾ ਗਿਆ ਜਾਂ ਵਾਪਿਸ ਭੇਜ ਦਿੱਤਾ ਗਿਆ। ਅੰਮ੍ਰਿਤਸਰ ਦੇ ਆਲੇ-ਦੁਆਲੇ, ਦੂਰ-ਦੂਰ ਤਕ, ਸੜਕਾਂ, ਪੁਲ ਅਤੇ ਪੱਤਣਾਂ ਤੇ ਪੁਲੀਸ ਤਾਈਨਾਤ ਕਰ ਦਿੱਤੀ ਗਈ।

ਇਨ੍ਹਾਂ ਸਖ਼ਤੀਆਂ ਦੇ ਬਾਵਜੂਦ ਸਿੱਖ ਅੰਮ੍ਰਿਤਸਰ ਪਹੁੰਚਦੇ ਰਹੇ ਅਤੇ ਹਰ ਰੋਜ਼ ਅਕਾਲ ਤਖ਼ਤ ਸਾਹਿਬ ਤੋਂ ਸਿੰਘਾਂ ਦਾ ਇਕ ਜਥਾ ਗੁਰੂ ਕਾ ਬਾਗ਼ ਨੂੰ ਜਾਂਦਾ ਰਿਹਾ। ਇਸ ਤੋਂ ਇਲਾਵਾ ਇਕ ਛੋਟਾ ਜਥਾ ਲੱਕੜ ਕੱਟਣ ਵਾਸਤੇ ਵੀ ਭੇਜਿਆ ਜਾਂਦਾ ਰਿਹਾ। ਪੁਲੀਸ ਦੋਹਾਂ ਹੀ ਜਥਿਆਂ ਦੇ ਸਿੰਘਾਂ ਨੂੰ ਬੇਦਰਦੀ ਨਾਲ ਡਾਂਗਾਂ ਨਾਲ ਕੁੱਟਦੀ ਅਤੇ ਉਦੋਂ ਤਕ ਡਾਂਗਾਂ ਵਰ੍ਹਾਉਂਦੀ ਰਹਿੰਦੀ ਸੀ ਜਦੋਂ ਤਕ ਇਕ-ਇਕ ਸਿੱਖ ਬੇਹੋਸ਼ ਨਹੀਂ ਹੋ ਜਾਂਦਾ ਸੀ। ਸ਼ੁਰੂ-ਸ਼ੁਰੂ ਵਿਚ ਤਾਂ ਡਾਕਟਰਾਂ ਅਤੇ ਫ਼ਸਟ ਏਡ ਵਾਲਿਆਂ ਨੂੰ ਵੀ ਫ਼ੱਟੜਾਂ ਦੇ ਨੇੜੇ ਜਾਣ ਨਹੀਂ ਸੀ ਦਿੱਤਾ ਜਾਂਦਾ, ਹਾਲਾਂ ਕਿ ਉਨ੍ਹਾਂ ਕੋਲ ਡੀ. ਸੀ. ਦਾ ਇਜਾਜ਼ਤ-ਨਾਮਾ ਵੀ ਹੁੰਦਾ ਸੀ। ਪਰ ਮਗਰੋਂ ਇਸ ਦੀ ਇਜਾਜ਼ਤ ਦੇ ਦਿੱਤੀ ਗਈ। ਫ਼ੱਟੜਾਂ ਦੇ ਇਲਾਜ ਵਾਸਤੇ ਤਿੰਨ ਹਸਪਤ੍ਰਾਲਾਂ ਵਿਚ ਇੰਤਜ਼ਾਮ ਕੀਤਾ ਗਿਆ ਸੀ।

੩੧ ਅਗਸਤ ਤੋਂ ਰੋਜ਼ਾਨਾ ਇਕ ਸੌ ਸਿੰਘਾਂ ਦਾ ਜਥਾ ਅਕਾਲ ਤਖ਼ਤ ਸਾਹਿਬ ਤੋਂ ਗੁਰੂ ਕਾ ਬਾਗ਼ ਜਾਣ ਲੱਗ ਪਿਆ। ਇਸ ਜਥੇ ਦੇ ਨਾਲ ਇਕ ਐਂਬੂਲੈਂਸ ਵੀ ਹੋਇਆ ਕਰਦੀ ਸੀ। ਇਸ ਜਥੇ ਨੂੰ ਰਾਹ ਵਿਚ ਰਾਜਾਸਾਂਸੀ, ਛੀਨਾ ਤੇ ਗੁਮਟਾਲਾ ਪੁਲ 'ਤੇ ਰੋਕ ਲਿਆ ਜਾਂਦਾ ਅਤੇ ਲਾਠੀਆਂ ਮਾਰ-ਮਾਰ ਕੇ ਹਰ ਇਕ ਨੂੰ ਬੇਹੋਸ਼ ਕਰ ਦਿੱਤਾ ਜਾਂਦਾ। ਜਦੋਂ ਸਿੱਖ ਬੇਹੋਸ਼ ਹੋ ਜਾਂਦੇ ਤਾਂ ਪੁਲੀਸ ਉਨ੍ਹਾਂ ਨੂੰ ਵਾਲਾਂ ਤੋਂ ਫੜ ਕੇ, ਧੂਹ ਕੇ, ਚਿਕੜ ਵਾਲੇ ਟੋਇਆਂ ਵਿਚ ਸੁੱਟ ਦਿਆ ਕਰਦੀ ਸੀ। ਇਸ ਮਗਰੋਂ ਮੈਡੀਕਲ ਟੀਮ ਆਪਣੀ ਕਾਰਵਾਈ ਸ਼ੁਰੂ ਕਰਿਆ ਕਰਦੀ ਸੀ। ਇਨ੍ਹਾਂ ਸਾਰੇ ਜ਼ਖ਼ਮੀਆਂ ਨੂੰ ਅੰਮ੍ਰਿਤਸਰ ਲਿਜਾਇਆ ਜਾਂਦਾ ਅਤੇ ਸ਼੍ਰੋਮਣੀ ਕਮੇਟੀ ਵੱਲੋਂ ਚਲਾਏ ਹਸਪਤਾਲਾਂ 'ਚ ਦਾਖ਼ਿਲ ਕੀਤਾ ਜਾਂਦਾ। ਜ਼ਖ਼ਮੀਆਂ ਦੇ ਇਲਾਜ 'ਤੇ ਸ਼੍ਰੋਮਣੀ ਕਮੇਟੀ ਦਾ ਰੋਜ਼ਾਨਾ ਖ਼ਰਚ ੨੦੦੦ ਰੁਪਏ ਤੋਂ ਵਧੇਰੇ ਸੀ। ਇਸ ਸਾਰੀ ਕਾਰਵਾਈ ਨੂੰ ਬਹੁਤ ਸਾਰੇ ਲੋਕ ਵੇਖਣ ਆਉਂਦੇ ਸਨ ਅਤੇ ਇਕ ਅਮਰੀਕਨ ਪਾਰਟੀ ਨੇ ਤਾਂ ਇਸ ਸਾਰੇ ਦੀ ਫ਼ਿਲਮ ਵੀ ਤਿਆਰ ਕੀਤੀ ਸੀ। ਸਿੱਖਾਂ 'ਤੇ ਜ਼ੁਲਮ ਦੀਆਂ ਖ਼ਬਰਾਂ ਪੰਜਾਬ, ਹਿੰਦੁਸਤਾਨ ਤੇ ਪ੍ਰਦੇਸਾਂ ਵਿਚ ਵੀ ਪਹੁੰਚ ਰਹੀਆਂ ਸਨ ਅਤੇ ਸਾਰੇ ਪਾਸੇ ਇਸ ਦੀ ਜ਼ਬਰਦਸਤ ਮੁਜ਼ੰਮਤ ਹੋ ਰਹੀ ਸੀ।

੩ ਸਤੰਬਰ ੧੯੨੨ ਦੇ ਦਿਨ ਛੀਨਾ ਪੁਲ 'ਤੇ ਪੰਡਤ ਮਦਨ ਮੋਹਨ ਮਾਲਵੀਆ, ਸਰ ਜੋਗਿੰਦਰ ਸਿੰਘ, ਤਕਰੀਬਨ ੨੦ ਸਿਰਕਰਦਾ ਅਕਾਲੀ ਆਗੂ, ਪੰਜਾਬ ਕੌਂਸਲ ਦੇ ਕੁਝ ਮੈਂਬਰ, ਚੀਫ਼ ਖਾਲਸਾ ਦੀਵਾਨ ਦੇ ਆਗੂ ਅਤੇ ਕੁਝ ਹੋਰ ਸ਼ਖ਼ਸੀਅਤਾਂ ਪੁੱਜੀਆਂ ਅਤੇ ਉਨ੍ਹਾਂ ਨੇ ਜਥੇ ਨੂੰ ਆਪਣੇ ਅੱਖੀਂ ਵੇਖਿਆ। ਉਹ ਸ਼ਾਮ ਤੋਂ ਰਾਤ ਸਾਢੇ ਅੱਠ

ਵਜੇ ਤਕ ਉੱਥੇ ਰਹੇ। ਉਨ੍ਹਾਂ ਨੂੰ ਦੱਸਿਆ ਗਿਆ ਕਿ ਜਥੇ ਨੂੰ ਰਾਤ ਵੇਲੇ ਕੁੱਟ-ਮਾਰ ਨਹੀਂ ਕੀਤੀ ਜਾਵੇਗੀ। ਇਸ 'ਤੇ ਇਹ ਸਾਰੇ ਮੋਹਤਬਰ ਸ਼ਖ਼ਸ ਉੱਥੋਂ ਚਲੇ ਗਏ। ਜਿਉਂ ਹੀ ਉਹ ਅੱਖੋਂ ਓਹਲੇ ਹੋਏ ਪੁਲੀਸ ਨੇ ਸਿੱਖਾਂ ਨੂੰ ਫਿਰ ਬੇਤਹਾਸ਼ਾ ਕੁੱਟਣਾ ਸ਼ੁਰੂ ਕਰ ਦਿੱਤਾ ਅਤੇ ਡਾਂਗਾਂ ਵਰ੍ਹਾਉਂਦੀ ਰਹੀ। ਮਗਰੋਂ ਇਨ੍ਹਾਂ ਵਿੱਚੋਂ ਕੁਝ ਨੂੰ ਘਸੀਟ ਕੇ ਪਾਣੀ ਦੇ ਇਕ ਖਾਲੇ ਵਿਚ ਸੁੱਟ ਦਿੱਤਾ ਗਿਆ। ਦੋ ਸਤੰਬਰ ਨੂੰ ਪੁਲੀਸ ਨੇ ਡਾਂਗਾਂ ਦੇ ਨਾਲ ਨਾਲ ਡਰੰਮ ਵੀ ਲੈ ਆਂਦੇ ਸਨ ਤੇ ਇਨ੍ਹਾਂ ਨੂੰ ਸਿੱਖਾਂ ਦੇ ਸਿਰ, ਮੂੰਹ ਅਤੇ ਜਿਸਮ ਤੇ ਮਾਰ-ਮਾਰ ਕੇ ਬੇਹੋਸ਼ ਕੀਤਾ ਜਾਂਦਾ ਸੀ। ਪੁਲੀਸ ਨੇ ਸਿੱਖਾਂ ਨੂੰ ਮਾਰਨ ਵਾਸਤੇ ਅੰਗਰੇਜ਼ ਪੁਲੀਸ ਤੇ ਹਿੰਦੁਸਤਾਨੀ ਪੁਲੀਸ ਤੋਂ ਇਲਾਵਾ ਕੁਝ ਮੁਸਲਮਾਨ, ਪਠਾਣ ਹੋਰ ਤੇ ਬਦਮਾਸ਼ ਵੀ ਭਾੜੇ 'ਤੇ ਰੱਖ ਲਏ ਸਨ। ਪੁਲੀਸ ਦੀ ਇਸ ਕੁਟ-ਮਾਰ ਤੇ ਜ਼ੁਲਮ ਦੀਆਂ ਰਿਪੋਰਟਾਂ ਦੁਨੀਆਂ ਭਰ ਦੇ ਅਖ਼ਬਾਰਾਂ ਵਿਚ ਛਪ ਰਹੀਆਂ ਸਨ। ਚਾਰ ਸਤੰਬਰ ਤੋਂ ਤਾਂ ਪੁਲੀਸ ਨੇ ਜਥੇ ਦੀ ਕੁੱਟ-ਮਾਰ ਵੇਖਣ ਵਾਲਿਆਂ ਨੂੰ ਵੀ ਕੁੱਟਣਾ ਮਾਰਨਾ ਸ਼ੁਰੂ ਕਰ ਦਿੱਤਾ। ਇਹ ਕਾਰਵਾਈ ੯ ਸਤੰਬਰ ਤਕ ਚਲਦੀ ਰਹੀ। ਜਦੋਂ ਪੁਲੀਸ ਨੇ ਮਹਿਸੂਸ ਕੀਤਾ ਕਿ ਦਹਿਸ਼ਤ ਨਾਲ ਸਿੱਖਾਂ ਨੂੰ ਹਟਾਇਆ ਨਹੀਂ ਜਾ ਸਕਦਾ ਤਾਂ ਪੁਲੀਸ ਨੇ ਸਿੱਖਾਂ ਦੇ ਜਥਿਆਂ ਨੂੰ ਗੁਰੂ ਕਾ ਬਾਗ਼ ਦੇ ਰਾਹ ਵਿਚ ਰੋਕਣਾ ਬੰਦ ਕਰ ਦਿੱਤਾ। ੯ ਸਤੰਬਰ ਤੋਂ ਕੁੱਟ-ਮਾਰ ਦੀ ਕਾਰਵਾਈ ਸਿਰਫ਼ ਗੁਰੂ ਕਾ ਬਾਗ਼ ਵਿਚ ਹੋਣ ਲੱਗ ਪਈ। ਇੱਥੇ ਵੀ ਬਹੁਤ ਸਾਰੇ ਆਗੂ ਆ ਕੇ ਸਿੱਖਾਂ 'ਤੇ ਹੋ ਰਹੇ ਜ਼ੁਲਮ ਨੂੰ ਅੱਪਣੇ ਅੱਖੀਂ ਵੇਖਦੇ ਸਨ। ਇਸ ਜ਼ੁਲਮ ਦੀ ਹਰ ਪਾਸਿਓਂ ਬੜੀ ਮੁਜ਼ੰਮਤ ਹੋਈ। ਇਸ ਸਬੰਧ ਵਿਚ ਇਕ ਜਲਸਾ ੧੦ ਸਤੰਬਰ ਨੂੰ ਜਲ੍ਹਿਆਂ ਵਾਲਾ ਬਾਗ਼ ਵਿਚ ਹੋਇਆ। ਇਸ ਵਿਚ ਬਹੁਤ ਸਾਰੇ ਆਗੂਆਂ ਨੇ ਤਕਰੀਰਾਂ ਕੀਤੀਆਂ ਅਤੇ ਸਰਕਾਰ ਦੇ ਜ਼ੁਲਮ ਦੀ ਜ਼ਰਬਦਸਤ ਮੁਖ਼ਾਲਫ਼ਤ ਕੀਤੀ।

ਇਨੀਂ ਦਿਨੀਂ ਹੀ ਪੁਲੀਸ ਨੇ ਗੁਰੂ ਕਾ ਬਾਗ਼ ਦੇ ਆਲੇ-ਦੁਆਲੇ ਦੇ ਖੇਤਾਂ ਵਿਚ ਕੰਮ ਕਰਦੇ ਸਿੱਖਾਂ ਨੂੰ ਵੀ ਆਪਣੇ ਜ਼ੁਲਮ ਦਾ ਸ਼ਿਕਾਰ ਬਣਾਇਆ। ਇਸ ਸਰਕਾਰੀ ਜ਼ੁਲਮ ਨਾਲ ਸ਼ਹੀਦ ਹੋਣ ਵਾਲੇ ਪਹਿਲੋਂ ਦੋ ਸਿੰਘ ਸ: ਭਗਤ ਸਿੰਘ ਤੇ ਸ: ਤਾਰਾ ਸਿੰਘ (ਬਾਪ ਤੇ ਬੇਟਾ) ਸਨ, ਜਿਨ੍ਹਾਂ ਨੂੰ ਪਿੰਡ ਤੇਰਾ ਦੇ ਖੇਤਾਂ ਵਿਚ ਸ਼ਹੀਦ ਕੀਤਾ ਗਿਆ।

੧੨ ਸਤੰਬਰ ਨੂੰ ਇਕ ਮਸ਼ਹੂਰ ਈਸਾਈ ਪਾਦਰੀ ਸੀ. ਐਫ. ਐਂਡਰਿਊਜ਼ (ਜੋ ਐਂਗਲੀਕਨ ਚਰਚ ਦਾ ਪ੍ਰਚਾਰਕ ਸੀ ਤੇ ੧੯੦੪ ਤੋਂ ਕਲਕੱਤਾ ਵਿਚ ਰਹਿ ਰਿਹਾ ਸੀ) ਅੰਮ੍ਰਿਤਸਰ ਆਇਆ। ਉਸ ਨੇ ਅੰਮ੍ਰਿਤਸਰ ਦੇ ਹਸਪਤਾਲਾਂ ਵਿਚ ਗੁਰੂ ਕਾ ਬਾਗ਼ ਮੋਰਚੇ ਦੇ ਫੱਟੜਾਂ ਦੀ ਹਾਲਤ ਵੇਖੀ। ਸ਼ਾਮ ਵੇਲੇ ਉਹ ਗੁਰੂ ਕਾ ਬਾਗ਼ ਵਿਚ ਪੁੱਜਿਆ। ਉਸ ਨੇ ਉੱਥੇ ਗੁਰਦੁਆਰੇ ਦੇ ਦਰਸ਼ਨ ਕੀਤੇ। ਉਸ ਨੇ ਸਿੱਖਾਂ ਤੇ ਪੁਲੀਸ ਦਾ ਜ਼ੁਲਮ ਆਪਣੀਆਂ ਅੱਖਾਂ ਨਾਲ ਵੇਖਿਆ। ਅਗਲੇ ਦਿਨ ੧੩ ਸਤੰਬਰ ਨੂੰ ਪੰਜਾਬ ਦਾ ਗਵਰਨਰ ਅੰਮ੍ਰਿਤਸਰ ਆਇਆ। ਸੀ. ਐਫ. ਐਂਡਰਿਊਜ਼ ਨੇ ਗਵਰਨਰ ਨੂੰ ਮਿਲ ਕੇ ਗੁਰੂ ਕਾ ਬਾਗ਼ 'ਚ ਪੁਲੀਸ ਦੇ ਜ਼ੁਲਮ ਬਾਰੇ ਗੱਲਬਾਤ ਕੀਤੀ। ਗਵਰਨਰ

ਉਸੇ ਦਿਨ ਆਪ ਗੁਰੂ ਕਾ ਬਾਗ਼ ਗਿਆ। ਉਸ ਨਾਲ ਪੰਜਾਬ ਕੌਂਸਲ ਦੇ ਕੁਝ ਮੈਂਬਰ ਵੀ ਸਨ। ਇਸ ਮਗਰੋਂ ਉਸ ਨੇ ਸਿੱਖ ਜਥਿਆਂ ਦੀ ਕੁੱਟ-ਮਾਰ ਬੰਦ ਕਰਵਾ ਦਿੱਤੀ ਅਤੇ ਹੁਕਮ ਜਾਰੀ ਕੀਤਾ ਕਿ ਅੱਗੇ ਤੋਂ ਇਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਿਆ ਜਾਵੇ।

ਭਾਵੇਂ ੧੩ ਸਤੰਬਰ ਤੋਂ ਜਥਿਆਂ ਦੀ ਜ਼ਾਹਰਾ ਕੁੱਟ-ਮਾਰ ਬੰਦ ਹੋ ਗਈ ਪਰ ਪੁਲੀਸ ਫੇਰ ਵੀ ਇਕੱਲੇ-ਦੁਕੱਲੇ ਸਿੱਖ ਨੂੰ ਡਾਂਗਾਂ ਦਾ ਸ਼ਿਕਾਰ ਬਣਾਉਂਦੀ ਰਹੀ। ਹੋਰ ਤਾਂ ਹੋਰ ਪੁਲੀਸ ਨੇ ਕਈ ਸਿੱਖਾਂ ਤੋਂ ਮਾਲ ਤੇ ਰਕਮਾਂ ਵੀ ਖੋਹੀਆਂ ਅਤੇ ਇਹ ਸਾਰੀਆਂ ਕਾਰਵਾਈਆਂ ਸੈਂਕੜੇ ਲੋਕਾਂ ਦੀ ਹਾਜ਼ਰੀ ਵਿਚ ਹੁੰਦੀਆਂ ਰਹੀਆਂ।

੧੩ ਸਤੰਬਰ ਤੋਂ ਬਾਅਦ ਗੁਰੂ ਕਾ ਬਾਗ਼ ਜਾਣ ਵਾਲੇ ਜਥਿਆਂ ਨੂੰ ਕੁੱਟਣ-ਮਾਰਨ ਦੀ ਬਜਾਇ ਗ੍ਰਿਫ਼ਤਾਰ ਕਰਨਾ ਸ਼ੁਰੂ ਕਰ ਦਿੱਤਾ ਗਿਆ। ਸ਼ੁਰੂ-ਸ਼ੁਰੂ ਵਿਚ ਹਰ ਰੋਜ਼ ੨੦ ਸਿੱਖਾਂ ਦਾ ਜਥਾ ਗ੍ਰਿਫ਼ਤਾਰੀ ਦੇਂਦਾ ਰਿਹਾ ਪਰ ਮਗਰੋਂ ਇਹ ਗਿਣਤੀ ੩੦, ਫੇਰ ੪੦, ਤੇ ਬਾਅਦ ਵਿਚ ੬੦ ਕਰ ਦਿੱਤੀ ਗਈ। ੨੮ ਸਤੰਬਰ ਤੋਂ ਇਹ ਗਿਣਤੀ ੮੦ ਅਤੇ ਫਿਰ ੧੦੦ ਰੋਜ਼ਾਨਾ ਕਰ ਦਿੱਤੀ ਗਈ। ੧੦ ਅਕਤੂਬਰ ਤੋਂ ਹਰ ਰੋਜ਼ ੧੦੦ ਸਿੱਖਾਂ ਦਾ ਜਥਾ ਗ੍ਰਿਫ਼ਤਾਰੀ ਦੇਂਦਾ ਰਿਹਾ। ੨੦ ਅਕਤੂਬਰ ਤਕ ੨੫੦੦ ਦੇ ਕਰੀਬ ਗ੍ਰਿਫ਼ਤਾਰੀਆਂ ਹੋ ਚੁੱਕੀਆਂ ਸਨ। ਸਿੱਖਾਂ ਵਿਚ ਮੋਰਚੇ ਵਾਸਤੇ ਗ੍ਰਿਫ਼ਤਾਰੀਆਂ ਦੇਣ ਵਾਸਤੇ ਬਹੁਤ ਉਤਸ਼ਾਹ ਸੀ। ਇਹ ਵੇਖ ਕੇ ਸਰਕਾਰ ਨੇ ਐਲਾਨ ਕੀਤਾ ਕਿ ਉਹ ਜੇਲ੍ਹਾਂ ਵਿਚ ੧੦੦੦੦ ਸਿੱਖਾਂ ਨੂੰ ਰੱਖਣ ਵਾਸਤੇ ਇੰਤਜ਼ਾਮ ਕਰ ਰਹੀ ਹੈ ਪਰ ਸਰਕਾਰ ਦਾ ਇਹ ਬਿਆਨ ਦਰਅਸਲ ਇਕ ਡਰਾਵਾ ਹੀ ਸੀ ਤੇ ਇਸ ਦਾ ਕੋਈ ਅਸਰ ਨਾ ਹੋਇਆ। ਸਰਕਾਰ ਦੇ ਇਸ ਐਲਾਨ ਦਾ ਸਗੋਂ ਇਕ ਉਲਟਾ ਅਸਰ ਇਹ ਹੋਇਆ ਕਿ ਸਿੱਖਾਂ ਵਿਚ ਸਰਕਾਰ ਵਾਸਤੇ ਗੁੱਸੇ ਵਿਚ ਵਾਧਾ ਹੋਇਆ ਤੇ ਗ੍ਰਿਫ਼ਤਾਰੀਆਂ ਦੇਣ ਵਾਲਿਆਂ ਦੀ ਗਿਣਤੀ 'ਚ ਹੋਰ ਵਾਧਾ ਹੋਣ ਲੱਗ ਪਿਆ। ਹੋਰ ਤਾਂ ਹੋਰ ਰਿਟਾਇਰਡ ਫ਼ੌਜੀ ਵੀ ਗ੍ਰਿਫ਼ਤਾਰੀਆਂ ਦੇਣ ਲਈ ਅੰਮ੍ਰਿਤਸਰ ਪੁੱਜਣੇ ਸ਼ੁਰੂ ਹੋ ਗਏ। ੨੫ ਅਕਤੂਬਰ ਨੂੰ ਰਿਟਾਇਰਡ ਸੂਬੇਦਾਰ ਮੇਜਰ ਸ: ਅਮਰ ਸਿੰਘ ਜੀ ਦੀ ਜਥੇਦਾਰੀ ਹੇਠ ੧੦੧ ਸਿੰਘਾਂ ਦੇ ਜਥੇ ਨੇ ਗ੍ਰਿਫ਼ਤਾਰੀ ਦਿੱਤੀ। ਸ: ਅਮਰ ਸਿੰਘ ੨੩ ਸਾਲ ਦੀ ਨੌਕਰੀ ਮਗਰੋਂ ਰਿਟਾਇਰ ਹੋਏ ਸਨ। ਉਨ੍ਹਾਂ ਨੂੰ ਦੋ ਸਾਲ ਦੀ ਕੈਦ ਸੁਣਾਈ ਗਈ। ਇਸ ਮਗਰੋਂ ਇਕ ਹੋਰ ਜਥਾ ੧੨ ਨਵੰਬਰ ਨੂੰ ਰਿਸਾਲਦਾਰ ਰਣਜੋਧ ਸਿੰਘ ਦੀ ਅਗਵਾਈ ਹੇਠ ਗ੍ਰਿਫ਼ਤਾਰ ਹੋਇਆ। ਜਦੋਂ ਸਰਕਾਰ ਨੇ ਵੇਖਿਆ ਕਿ ਅਕਾਲੀ ਲਹਿਰ 'ਚ ਸਾਬਕ ਫ਼ੌਜੀ ਵੀ ਗ੍ਰਿਫ਼ਤਾਰੀਆਂ ਦੇਣ ਲੱਗ ਪਏ ਹਨ ਤਾਂ ਸਰਕਾਰ ਨੇ ਮੋਰਚੇ ਨੂੰ ਖ਼ਤਮ ਕਰਵਾਉਣ ਦਾ ਸੋਚਿਆ। ੧੭ ਨਵੰਬਰ ੧੯੨੨ ਤਕ ੫੬੦੫ ਸਿੱਖ ਗ੍ਰਿਫ਼ਤਾਰ ਕੀਤੇ ਜਾ ਚੁੱਕੇ ਸਨ। ਇਨ੍ਹਾਂ ਵਿਚ ਸ਼੍ਰੋਮਣੀ ਕਮੇਟੀ ਦੇ ੩੫ ਮੈਂਬਰ ਵੀ ਸ਼ਾਮਿਲ ਸਨ। ਸਰਕਾਰ ਨੇ ਮੋਰਚੇ ਤੋਂ ਛੁਟਕਾਰਾ ਪਾਉਣ ਵਾਸਤੇ ਗੁਰੂ ਕਾ ਬਾਗ਼ ਗੁਰਦੁਆਰੇ ਦੀ ਜ਼ਮੀਨ ਰਾਏ ਬਹਾਦਰ ਗੰਗਾ ਰਾਮ ਨੂੰ ਮਹੰਤ ਕੋਲੋਂ "ਕਾਗਜ਼ਾਂ ਵਿਚ" ਠੇਕੇ 'ਤੇ ਦਿਵਾ ਦਿੱਤੀ। ਗੰਗਾ ਰਾਮ ਨੇ ਸਰਕਾਰ ਨੂੰ ਲਿਖ ਕੇ ਦੇ ਦਿੱਤਾ ਕਿ ਉਸ ਨੂੰ ਪੁਲੀਸ ਦੀ ਮਦਦ ਦੀ ਜ਼ਰੂਰਤ ਨਹੀਂ। ਇਸ ਤੇ ਪੁਲੀਸ

ਉੱਥੋਂ ਹਟ ਗਈ ਅਤੇ ਗ੍ਰਿਫ਼ਤਾਰੀਆਂ ਬੰਦ ਹੋ ਗਈਆਂ।

ਗੁਰੂ ਕਾ ਬਾਗ਼ ਦੇ ਜ਼ੁਲਮਾਂ ਦਾ ਚਰਚਾ ਦੁਨੀਆਂ ਭਰ ਵਿਚ ਹੋਇਆ। ਬੇਗੁਨਾਹ ਸਿੱਖਾਂ ਦੀ ਕੁੱਟ-ਮਾਰ ਬਾਰੇ ਖ਼ਬਰਾਂ ਸਾਰੇ ਪਾਸੇ ਛਪੀਆਂ। ਪੜਤਾਲੀਆ ਕਮੇਟੀ ਦੀ ਰਿਪੋਰਟ ਮੁਤਾਬਿਕ ੧੬੫੬ ਸਿੱਖਾਂ ਨੂੰ ਮਾਰ-ਕੁੱਟ ਨਾਲ ਸੱਟਾਂ ਲੱਗੀਆਂ। ਇਨ੍ਹਾਂ ਸੱਟਾਂ ਵਿੱਚੋਂ ਕਈ ਤੇਜ਼ ਹਥਿਆਰਾਂ, ਚੋਭਾਂ ਅਤੇ ਬੰਦੂਕ ਦੇ ਬੱਟਾਂ ਦੇ ਫੱਟ ਵੀ ਸਨ। ਪੁਲੀਸ ਦੀਆਂ ਡਾਂਗਾਂ ਦੇ ਧੜ ਤੋਂ ਉਪਰ (੩੬੯), ਛਾਤੀ ਤੇ (੩੦੦), ਦਿਮਾਗ ਅਤੇ ਸਿਰ 'ਤੇ (੭੫), ਨਲਾਂ ਵਿਚ (੧੯), ਪਾਲੂ ਤੇ (੬੦) ਸੱਟਾਂ ਦੇ ਨਿਸ਼ਾਨ ਸਨ। ਇਸ ਤੋਂ ਇਲਾਵਾ ਹੱਡੀਆਂ ਤੇ ਦੰਦ ਟੁੱਟਣ, ਪਿਸ਼ਾਬ ਦੀ ਤਕਲੀਫ਼, ਅੰਗ ਉਤਰਣ ਅਤੇ ਹੋਰ ਸੱਟਾਂ ਦੇ ਵੀ ਬਹੁਤ ਸਾਰੇ ਕੇਸ ਸਨ। ਇਸ ਮੋਰਚੇ ਵਿਚ ਬਹੁਤ ਸਾਰੇ ਸਿੰਘ ਸ਼ਹੀਦ ਵੀ ਹੋਏ। ਇਨ੍ਹਾਂ ਵਿਚ ਇਕ ਪ੍ਰਿਥੀਪਾਲ ਸਿੰਘ (ਜਥੇਦਾਰ ਅਕਾਲੀ ਜਥਾ ਲਾਇਲਪੁਰ) ਵੀ ਸੀ, ਜੋ ੫ ਸਤੰਬਰ ਦੀ ਮਾਰ-ਕੁੱਟ ਨਾਲ ਸਖ਼ਤ ਜ਼ਖ਼ਮੀ ਹੋ ਗਿਆ ਸੀ। ਉਸ ਦੇ ਜਿਸਮ ਤੇ ੧੦੦ ਤੋਂ ਵੱਧ ਨਿਸ਼ਾਨ ਸਨ। ਇਹ ਸੀ ਗੁਰੂ ਕਾ ਬਾਗ਼ ਮੋਰਚੇ 'ਚ ਸਰਕਾਰੀ ਜ਼ੁਲਮਾਂ ਦੀ ਦਾਸਤਾਨ ਅਤੇ ਸਿੱਖਾਂ ਦੀਆਂ ਕੁਰਬਾਨੀਆਂ ਦੀ ਤਾਰੀਖ਼। ਅਖ਼ੀਰ ਇਹ ਮੋਰਚਾ ਵੀ ਸਿੰਘਾਂ ਨੇ ਸ਼ਾਨ ਨਾਲ ਫ਼ਤਹਿ ਕੀਤਾ।

## ਪੰਜਾ ਸਾਹਿਬ ਦਾ ਸਾਕਾ

ਜਦੋਂ ਗੁਰੂ ਕਾ ਬਾਗ਼ ਮੋਰਚਾ ਲੱਗਾ ਤਾਂ ਜ਼ਿਆਦਾ ਗ੍ਰਿਫ਼ਤਾਰੀਆਂ ਹੋਣ ਕਾਰਨ ਜੇਲ੍ਹਾਂ ਵਿਚ ਜਗਹ ਘੱਟ ਗਈ। ਇਸ ਕਾਰਨ ਕੈਦੀਆਂ ਨੂੰ ਦੂਜੀਆਂ ਜੇਲ੍ਹਾਂ ਵਿਚ ਭੇਜਿਆ ਜਾਣਾ ਸ਼ੁਰੂ ਹੋ ਗਿਆ। ਇਕ ਜਥਾ ਗੱਡੀ ਰਾਹੀਂ ਰਾਵਲਪਿੰਡੀ ਤੋਂ ਅਟਕ ਜੇਲ੍ਹ ਵਿਚ ਭੇਜਿਆ ਗਿਆ। ਰਸਤੇ ਵਿਚ ਪੰਜਾ ਸਾਹਿਬ (ਹਸਨ ਅਬਦਾਲ) ਦਾ ਸਟੇਸ਼ਨ ਪੈਂਦਾ ਸੀ। ਉੱਥੋਂ ਦੀਆਂ ਸੰਗਤਾਂ ਨੇ ਫ਼ੈਸਲਾ ਕੀਤਾ ਕਿ ਗੱਡੀ ਨੂੰ ਸਟੇਸ਼ਨ ਤੇ ਰੋਕ ਕੇ ਜਥੇ ਨੂੰ ਲੰਗਰ ਪਾਣੀ ਛਕਾਉਣ ਦੀ ਸੇਵਾ ਕੀਤੀ ਜਾਵੇ। ਸਟੇਸ਼ਨ ਮਾਸਟਰ ਨੇ ਸੰਗਤਾਂ ਨੂੰ ਇਜਾਜ਼ਤ ਦੇਣ ਤੋਂ ਨਾਂਹ ਕਰ ਦਿੱਤੀ। ਸੰਗਤਾਂ ਨੇ ਵੀ ਫ਼ੈਸਲਾ ਕਰ ਲਿਆ ਕਿ ਲੰਗਰ ਛਕਾਏ ਬਿਨਾਂ ਗੱਡੀ ਨਹੀਂ ਲੰਘਣ ਦਿੱਤੀ ਜਾਵੇਗੀ। ਮਿੱਥੇ ਦਿਨ, ੩੦ ਅਕਤੂਬਰ ੧੯੨੨ ਨੂੰ, ਗੱਡੀ ਆਈ। ਸੰਗਤਾਂ ਰੇਲਵੇ ਲਾਈਨ ਉੱਤੇ ਹੀ ਲੇਟ ਗਈਆਂ। ਰੇਲ ਗੱਡੀ ਕੁਝ ਸਿੰਘਾਂ ਦੇ ਉੱਤੋਂ ਦੀ ਲੰਘ ਗਈ ਪਰ ਰੁਕ ਗਈ। ਇਸ ਮੌਕੇ 'ਤੇ ਭਾਈ ਪਰਤਾਪ ਸਿੰਘ ਤੇ ਭਾਈ ਕਰਮ ਸਿੰਘ ਸ਼ਹੀਦ ਹੋ ਗਏ। ਇਨ੍ਹਾਂ ਤੋਂ ਇਲਾਵਾ ਕਈ ਹੋਰ ਸਿੰਘਾਂ ਦੇ ਅੰਗ ਕੱਟੇ ਗਏ। ਇਸ ਮਗਰੋਂ ਗੱਡੀ ਘੰਟਾ ਸਵਾ ਘੰਟਾ ਰੁਕੀ ਰਹੀ। ਖ਼ੂਨ ਹੀ ਖ਼ੂਨ ਵੇਖ ਕੇ ਕੈਦੀ ਸਿੰਘਾਂ ਨੇ ਵੀ ਪਰਸ਼ਾਦਾ ਛਕਣ ਤੋਂ ਨਾਂਹ ਕਰ ਦਿੱਤੀ ਪਰ ਅਖ਼ੀਰ ਸੰਗਤਾਂ ਦੇ ਜ਼ੋਰ ਦੇਣ 'ਤੇ ਥੋੜ੍ਹਾ ਬਹੁਤ ਅੰਨ ਛਕ ਹੀ ਲਿਆ।

ਅਪ੍ਰੈਲ ੧੯੨੩ ਦੇ ਦੂਜੇ ਅੱਧ ਵਿਚ ਅੰਮ੍ਰਿਤਸਰ ਵਿਚ ਇਕ ਮੌਕੇ 'ਤੇ ਹਿੰਦੂਆਂ ਤੇ ਮੁਸਲਮਾਨਾਂ ਵਿਚ ਫ਼ਸਾਦ ਦੀ ਨੌਬਤ ਆ ਗਈ। ਦੋਹਾਂ ਪਾਸਿਆਂ ਤੋਂ ਜ਼ਬਰਦਸਤ ਨੁਕਸਾਨ ਹੋ ਜਾਣ ਦੇ ਆਸਾਰ ਬਣ ਗਏ। ਇਸ ਮੌਕੇ 'ਤੇ ਸ਼੍ਰੋਮਣੀ ਗੁਰਦੁਆਰਾ

ਪ੍ਰਬੰਧਕ ਕਮੇਟੀ ਦੇ ਆਗੂਆਂ ਨੇ ਬੜਾ ਅਹਿਮ ਰੋਲ ਅਦਾ ਕੀਤਾ ਅਤੇ ਫ਼ਸਾਦ ਹੋਣੋਂ ਰੋਕ ਲਿਆ। ੨੨ ਅਪ੍ਰੈਲ ਨੂੰ ਸਰਕਾਰ ਨੇ ਸਿੱਖਾਂ ਦੇ ਇਸ ਰੋਲ ਦੀ ਬੜੀ ਤਾਰੀਫ਼ ਕੀਤੀ ਅਤੇ ਸਾਰੇ ਅਕਾਲੀ ਕੈਦੀ ਰਿਹਾ ਕਰਨ ਦਾ ਐਲਾਨ ਕਰ ਦਿੱਤਾ। ੨੯ ਅਪ੍ਰੈਲ ਤੋਂ ੩ ਮਈ ੧੯੨੩ ਤਕ ਤਕਰੀਬਨ ਸਾਰੇ ੧੪੦੦ ਅਕਾਲੀ ਕੈਦੀ ਰਿਹਾ ਕਰ ਦਿੱਤੇ ਗਏ।

## ਕਾਰ ਸੇਵਾ

ਸ਼੍ਰੋਮਣੀ ਕਮੇਟੀ ਦੇ ਆਗੂਆਂ ਤੇ ਵਰਕਰਾਂ ਦੀਆਂ ਰਿਹਾਈਆਂ ਨਾਲ ਸਿੱਖਾਂ ਵਿਚ ਬੜਾ ਜੋਸ਼ ਵਧਿਆ। ਇਸ ਦਾ ਇਕ ਨੁਕਸਾਨ ਇਹ ਵੀ ਹੋਇਆ ਕਿ ਕੁਝ ਜੋਸ਼ੀਲੇ ਸਿੱਖ ਖਰੂਦ ਮਚਾਉਣ ਦੀਆਂ ਹਰਕਤਾਂ ਵੀ ਕਰਨ ਲੱਗ ਪਏ। ਕਈਆਂ ਨੇ ਬੁਰਛਾ-ਗਰਦੀ ਦਾ ਇਜ਼ਹਾਰ ਵੀ ਕੀਤਾ। ਇੱਥੋਂ ਤਕ ਕਿ ਕਈ ਮਨਚਲੇ ਸਿੱਖ ਰੇਲ ਗੱਡੀ ਦਾ ਸਫ਼ਰ ਕਰਨ ਵੇਲੇ ਟਿਕਟਾਂ ਵੀ ਨਹੀਂ ਲੈਂਦੇ ਸਨ। ਜਦੋਂ ਅਜਿਹੇ ਬੰਦਿਆਂ ਦੀ ਗਿਣਤੀ ਬਹੁਤੀ ਹੁੰਦੀ ਸੀ ਤਾਂ ਟਿਕਟ ਚੈਕਰ ਵੀ ਬੇਬੱਸ ਹੋ ਕੇ ਚੁੱਪ ਰਹਿੰਦੇ ਸਨ ਪਰ ਇਸ ਸਾਰੇ ਦੀਆਂ ਖ਼ਬਰਾਂ ਨਾਲ ਅਕਾਲੀਆਂ ਦਾ ਅਕਸ ਖ਼ਰਾਬ ਹੋ ਰਿਹਾ ਸੀ। ਅਕਾਲੀ ਆਗੂਆਂ ਨੇ ਅਖ਼ਬਾਰਾਂ ਰਾਹੀਂ ਅਤੇ ਗੁਰਦੁਆਰਿਆਂ ਦੇ ਦੀਵਾਨਾਂ ਵਿਚ ਇਹ ਹਰਕਤਾਂ ਰੋਕਣ ਵਾਸਤੇ ਅਪੀਲਾਂ ਵੀ ਕੀਤੀਆਂ ਪਰ ਅਚਾਨਕ ਇਹ ਸਾਰਾ ਮਾਹੌਲ ਬਦਲ ਗਿਆ। ਉਨ੍ਹੀਂ ਦਿਨੀਂ ਹੀ ਸ਼੍ਰੋਮਣੀ ਕਮੇਟੀ ਨੇ ਫ਼ੈਸਲਾ ਕੀਤਾ ਕਿ ਅੰਮ੍ਰਿਤਸਰ ਸਰੋਵਰ ਦੀ ਕਾਰ ਸੇਵਾ ੧੭ ਜੂਨ ੧੯੨੩ ਦੇ ਦਿਨ ਸ਼ੁਰੂ ਕੀਤੀ ਜਾਏ। ਇਸ ਨਾਲ ਸਿੱਖਾਂ ਦਾ ਧਿਆਨ, ਜੋਸ਼ ਤੇ ਤਾਕਤ ਇਸ ਪਾਸੇ ਲੱਗ ਗਈ। ਲੱਖਾਂ ਸਿੱਖ ਕਾਰ ਸੇਵਾ 'ਚ ਹਿੱਸਾ ਪਾਉਣ ਆਏ। ਸਾਰੀ ਕਾਰ ਸੇਵਾ ੨੦-੨੨ ਦਿਨ ਵਿਚ ਹੀ ਪੂਰੀ ਹੋ ਗਈ। ੯ ਜੁਲਾਈ ਨੂੰ ਸਰੋਵਰ ਵਿਚ ਦੋਬਾਰਾ ਪਾਣੀ ਭਰ ਦਿੱਤਾ ਗਿਆ।

ਇਸ ਮੌਕੇ 'ਤੇ ਕਾਰ ਸੇਵਾ ਸ਼ੁਰੂ ਕਰਨ ਦੀ ਰਸਮ ਵੇਲੇ ਟੱਕ ਲਾਉਣ ਵਾਸਤੇ ਸੋਨੇ ਦੀਆਂ ਬਣੀਆਂ ਪੰਜ ਕਹੀਆਂ ਵਰਤੀਆਂ ਜਾਣ ਦਾ ਐਲਾਨ ਹੋਇਆ। ਸ਼੍ਰੋਮਣੀ ਅਕਾਲੀ ਦਲ ਨੇ ਇਸ ਦੀ ਮੁਖ਼ਾਲਫ਼ਤ ਕੀਤੀ ਪਰ ਸ਼੍ਰੋਮਣੀ ਕਮੇਟੀ ਦਾ ਹੁਕਮ ਸਮਝ ਕੇ ਇਸ ਮਸਲੇ ਨੂੰ ਵਧੇਰੇ ਉਛਾਲਿਆ ਨਾ ਗਿਆ। ਪਰ ਇਸ ਮਗਰੋਂ ਮੁੜ ਕੇ ਇਹੋ ਜਿਹਾ ਦਿਖਾਵਾ ਨਾ ਕਰਨ ਦਾ ਫ਼ੈਸਲਾ ਵੀ ਨਾਲ ਹੀ ਕੀਤਾ ਗਿਆ।

## ਜੈਤੋ ਦਾ ਮੋਰਚਾ

ਜਿਸ ਵੇਲੇ ਗੁਰਦੁਆਰਾ ਲਹਿਰ ਸ਼ੁਰੂ ਹੋਈ ਤਾਂ ਸਰਕਾਰ ਨੇ ਮਹੰਤਾਂ ਦਾ ਸਾਥ ਦਿੱਤਾ ਪਰ ਦੂਜੇ ਪਾਸੇ ਸਿੱਖ ਰਾਜਿਆਂ ਨੇ ਵੀ ਅਕਾਲੀਆਂ ਦਾ ਬਿਲਕੁਲ ਸਾਥ ਨਾ ਦਿੱਤਾ। ਸਿਰਫ਼ ਨਾਭਾ ਦੇ ਮਹਾਰਾਜੇ ਰਿਪਦੁਮਨ ਸਿੰਘ ਨੇ ਅਕਾਲੀ ਲਹਿਰ ਦੀ ਪੁਰਜ਼ੋਰ ਹਮਾਇਤ ਕੀਤੀ। ਹੋਰ ਤਾਂ ਹੋਰ ਜਦੋਂ ਨਾਨਕਾਣਾ ਸਾਹਿਬ ਕਤਲੇਆਮ ਦੇ ਖ਼ਿਲਾਫ਼ ਸ਼੍ਰੋਮਣੀ ਕਮੇਟੀ ਨੇ ਰੋਸ ਦਿਨ ਮਨਾਉਣ ਹਿਤ ਕਾਲੇ ਦਸਤਾਰੇ ਸਜਾਉਣ ਦੀ ਅਪੀਲ ਜ਼ਾਰੀ ਕੀਤੀ ਤਾਂ ਮਹਾਰਾਜਾ ਨਾਭਾ ਨੇ ਆਪ ਵੀ ਕਾਲੀ ਦਸਤਾਰ ਸਜਾਈ। ਅੰਗਰੇਜ਼ੀ

ਸਰਕਾਰ ਨੂੰ ਇਸ ਨਾਲ ਬੜੀ ਤਕਲੀਫ਼ ਹੋਈ ਕਿਉਂ ਕਿ ਸਰਕਾਰ ਤਾਂ ਕਾਲਾ ਦਸਤਾਰਾ ਸਜਾਉਣ ਵਾਲਿਆਂ ਨੂੰ ਗ੍ਰਿਫ਼ਤਾਰ ਕਰ ਕੇ ਸਜ਼ਾਵਾਂ ਦੇ ਰਹੀ ਸੀ। ਹਾਲਾਂ ਕਿ ਨਵੰਬਰ ੧੯੨੦ ਵਿਚ ਜਦੋਂ ਗੁਰਦੁਆਰਾ ਰਕਾਬ ਗੰਜ ਦਿੱਲੀ ਦੀ ਢੱਠੀ ਦੀਵਾਰ ਮੁੜ ਉਸਾਰਨ ਵਾਸਤੇ 'ਸ਼ਹੀਦੀ ਜਥਾ' ਦਿੱਲੀ ਲਿਜਾਣ ਦੀ ਤਾਰੀਖ਼ ਦਾ ਐਲਾਨ ਹੋਇਆ ਤਾਂ ਮਹਾਰਾਜਾ ਨਾਭਾ ਨੇ ਵਿਚੋਲਾ ਬਣ ਕੇ ਦੀਵਾਰ ਉਸਰਵਾ ਕੇ ਸਰਕਾਰ ਨੂੰ ਮੁਸ਼ਕਲ 'ਚੋਂ ਕੱਢ ਲਿਆ ਸੀ। ਪਰ ਫਿਰ ਵੀ ਸਰਕਾਰ ਨੂੰ ਨਾਭੇ ਦਾ ਮਹਾਰਾਜਾ ਚੁਭਦਾ ਹੀ ਰਿਹਾ। ਉਧਰ ਪਟਿਆਲੇ ਦੇ ਰਾਜੇ ਭੂਪਿੰਦਰ ਸਿੰਘ, ਜੋ ਇਕ ਅੱਯਾਸ਼ ਆਦਮੀ ਸੀ, ਦੇ ਸਬੰਧ ਵੀ ਅੰਗਰੇਜ਼ਾਂ ਨਾਲ ਬੜੇ ਡੂੰਘੇ ਸਨ। ਉਨ੍ਹੀਂ ਦਿਨੀਂ ਦੋਹਾਂ ਰਿਆਸਤਾਂ ਵਿਚ ਆਪਸੀ ਟਕਰਾਅ ਵੀ ਚਲ ਰਿਹਾ ਸੀ ਅਤੇ ਝਗੜੇ ਵਾਲੇ ਨੁਕਤਿਆਂ ਬਾਰੇ ਪੜਤਾਲ ਕਰਨ ਵਾਸਤੇ ਬਰਤਾਨਵੀ ਹਕੂਮਤ ਨੇ ਅਲਾਹਬਾਦ ਹਾਈ ਕੋਰਟ ਦੇ ਇਕ ਜੱਜ ਨੂੰ ਤਾਈਨਾਤ ਕੀਤਾ ਹੋਇਆ ਸੀ। ਇਸ ਜੱਜ ਨੇ ਚਾਰ ਮਹੀਨੇ (ਜਨਵਰੀ ਤੋਂ ਅਪ੍ਰੈਲ ੧੯੨੩) ਪੜਤਾਲ ਕੀਤੀ ਅਤੇ ਜੂਨ ਦੇ ਪਹਿਲੇ ਹਫ਼ਤੇ ਆਪਣੀ ਰਿਪੋਰਟ ਗਵਰਨਰ ਜਨਰਲ ਕੋਲ ਪੇਸ਼ ਕਰ ਦਿੱਤੀ। ਮਗਰੋਂ ਸਰਕਾਰ ਦੇ ਪੋਲੀਟੀਕਲ ਏਜੰਟ ਕਰਨਲ ਮਿੰਚਨ ਨੇ ਇਸ 'ਤੇ ਵਿਚਾਰ ਕਰਨ ਵਾਸਤੇ ਮਹਾਰਾਜਾ ਨਾਭਾ ਨੂੰ ਕਸੌਲੀ ਬੁਲਾਇਆ। ਦੋਵੇਂ ਜਣੇ ੫ ਜੂਨ ੧੯੨੩ ਦੇ ਦਿਨ ਕਸੌਲੀ ਵਿਚ ਮਿਲੇ। ਕਰਨਲ ਮਿੰਚਨ ਨੇ ਮਹਾਰਾਜਾ ਨਾਭਾ ਨੂੰ ਸਲਾਹ ਦਿੱਤੀ ਕਿ ਰਿਪੋਰਟ ਨੂੰ ਮੱਦੇ-ਨਜ਼ਰ ਰੱਖਦਿਆਂ ਉਸ ਨੂੰ ਚਾਹੀਦਾ ਹੈ ਕਿ ਉਹ ਆਪ ਹੀ ਤਖ਼ਤ ਛੱਡ ਕੇ ਰਿਆਸਤ ਨੂੰ ਆਪਣੇ ਨਾਬਾਲਗ ਪੁੱਤਰ ਦੇ ਹਵਾਲੇ ਕਰ ਦੇਵੇ। ਕਸੌਲੀ ਤੋਂ ਮੁੜਨ ਮਗਰੋਂ ਮਹਾਰਾਜਾ ਨਾਭਾ ਸ: ਤੇਜਾ ਸਿੰਘ ਸਮੁੰਦਰੀ ਅਤੇ ਮਾਸਟਰ ਤਾਰਾ ਸਿੰਘ ਨੂੰ ਮਿਲੇ ਅਤੇ ਸਾਰੀ ਹਾਲਤ ਦੱਸੀ। ਉਨ੍ਹਾਂ ਦੋਹਾਂ ਨੇ ਮਹਾਰਾਜੇ ਨੂੰ ਅਸਤੀਫ਼ਾ ਦੇਣ ਤੋਂ ਰੋਕਿਆ ਅਤੇ ਸ਼੍ਰੋਮਣੀ ਕਮੇਟੀ ਵਲੋਂ ਪੂਰੀ ਮਦਦ ਦਾ ਵਾਅਦਾ ਕੀਤਾ ਪਰ ਕਰਨਲ ਮਿੰਚਨ ਬਹੁਤ ਚਾਲਾਕ ਸ਼ਖ਼ਸ ਸੀ। ਉਸ ਨੇ ਫੇਰ ਮਹਾਰਾਜੇ ਨਾਲ ਮੀਟਿੰਗ ਕੀਤੀ ਅਤੇ ਅਖ਼ੀਰ ੭ ਜੁਲਾਈ ੧੯੨੩ ਦੇ ਦਿਨ ਮਹਾਰਾਜੇ ਕੋਲੋਂ ਤਖ਼ਤ ਛੱਡਣ ਦੇ ਕਾਗਜ਼ 'ਤੇ ਦਸਤਖ਼ਤ ਕਰਵਾ ਲਏ। ਅਗਲੇ ਦਿਨ ਹੀ ਮਿੰਚਨ ਅੰਗਰੇਜ਼ ਫ਼ੌਜਾਂ ਅਤੇ ਪੂਰਾ ਫ਼ੌਜੀ ਅਸਲਾ 'ਤੇ ਗੱਡੀਆਂ ਲੈ ਕੇ ਨਾਭੇ ਪਹੁੰਚ ਗਿਆ ਤੇ ਰਿਆਸਤ ਦਾ ਨਿਜ਼ਾਮ ਸੰਭਾਲ ਲਿਆ। ਮਹਾਰਾਜਾ ਰਿਪੁਦਮਨ ਸਿੰਘ ਨੂੰ ਡੇਹਰਾਦੂਨ ਭੇਜ ਦਿੱਤਾ ਗਿਆ।

ਮਹਾਰਾਜਾ ਨਾਭਾ ਦੇ ਡੇਹਰਾਦੂਨ ਜਾਣ ਮਗਰੋਂ ਸਰਕਾਰ ਨੇ ਐਲਾਨ ਜਾਰੀ ਕੀਤਾ ਕਿ ਮਹਾਰਾਜਾ ਨਾਭਾ ਨੇ ਆਪਣੀ ਮਰਜ਼ੀ ਨਾਲ ਗੱਦੀ ਛੱਡੀ ਹੈ ਪਰ ਅਸਲੀਅਤ ਸਭ ਨੂੰ ਪਤਾ ਸੀ। ਇਸੇ ਦਿਨ ਸ਼੍ਰੋਮਣੀ ਕਮੇਟੀ ਨੇ ਐਲਾਨ ਜਾਰੀ ਕਰ ਕੇ ਸਰਕਾਰ ਵੱਲੋਂ ਮਹਾਰਾਜਾ ਨਾਭਾ ਨੂੰ ਗੱਦੀ ਤੋਂ ਉਤਾਰਨ ਦੀ ਜ਼ਬਰਦਸਤ ਮੁਖ਼ਾਲਫ਼ਤ ਕੀਤੀ। ਸ਼੍ਰੋਮਣੀ ਕਮੇਟੀ ਨੇ ਇਸ ਦੇ ਖ਼ਿਲਾਫ਼ ਪ੍ਰੋਟੈਸਟ ਕਰਨ ਵਾਸਤੇ ੨੯ ਜੁਲਾਈ ਨੂੰ 'ਅਰਦਾਸ ਦਿਨ' ਅਤੇ ੯ ਸਤੰਬਰ ਨੂੰ 'ਨਾਭਾ ਦਿਨ' ਵਜੋਂ ਮਨਾਉਣ ਦਾ ਐਲਾਨ ਕੀਤਾ। ਇਸ ਦਿਨ ਹਰ ਪਾਸੇ ਦੀਵਾਨ ਸਜਾਏ ਗਏ ਅਤੇ ਸਰਕਾਰ ਵੱਲੋਂ ਮਹਾਰਾਜਾ ਨਾਭਾ

ਨੂੰ ਗੱਦੀ ਤੋਂ ਉਤਾਰਨ ਦੀ ਜ਼ਬਰਦਸਤ ਮੁਜ਼ੰਮਤ ਕੀਤੀ ਗਈ। ਸਰਕਾਰ ਤੋਂ ਮੰਗ ਕੀਤੀ ਗਈ ਕਿ ਉਹ ਮਹਾਰਾਜਾ ਨਾਭਾ ਨੂੰ ਵਾਪਿਸ ਗੱਦੀ 'ਤੇ ਬਿਠਾਵੇ। ੨੦ ਜੁਲਾਈ ਨੂੰ ਸਰਕਾਰ ਨੇ ਪਟਿਆਲੇ ਦੇ ਸੈਸ਼ਨ ਜੱਜ ਨੂੰ ਅੰਮ੍ਰਿਤਸਰ ਭੇਜਿਆ ਅਤੇ ਅਕਾਲੀਆਂ ਨੂੰ ਨਾਭਾ ਸਬੰਧੀ ਕੇਸ ਦੇ ਸਾਰੇ ਕਾਗਜ਼ਾਤ ਦਿਖਾਉਣ ਦੀ ਪੇਸ਼ਕਸ਼ ਕੀਤੀ। ਸ਼੍ਰੋਮਣੀ ਕਮੇਟੀ ਦੇ ਆਗੂਆਂ ਨੇ ਕਿਹਾ ਕਿ ਜੇ ਕਾਗਜ਼ਾਤ ਠੀਕ ਹੋਏ ਤਾਂ ਅਸੀਂ ਰਾਜਾ ਨਾਭਾ ਦੀ ਬਹਾਲੀ ਵਾਸਤੇ ਜੱਦੋਜਹਿਦ ਨਹੀਂ ਕਰਾਂਗੇ।

੨ ਅਗਸਤ ਨੂੰ ਸ਼੍ਰੋਮਣੀ ਕਮੇਟੀ ਨੇ ਗਵਰਨਰ ਜਨਰਲ ਨੂੰ ਇਕ ਤਾਰ ਭੇਜੀ ਅਤੇ ਮਹਾਰਾਜਾ ਨਾਭਾ ਕੋਲੋਂ ਗੱਦੀ ਛੱਡਣ ਦੇ ਕਾਗਜ਼ਾਂ 'ਤੇ ਜਬਰੀ ਜਾਂ ਧਮਕੀ ਨਾਲ ਦਸਤਖ਼ਤ ਕਰਵਾਉਣ ਦੀ ਪੜਤਾਲ ਕਰਵਾਉਣ ਵਾਸਤੇ ਮੰਗ ਕੀਤੀ। ਸਰਕਾਰ ਨੇ ਸ਼੍ਰੋਮਣੀ ਕਮੇਟੀ ਦੀ ਇਸ ਮੰਗ ਦੀ ਪ੍ਰਵਾਹ ਨਾ ਕੀਤੀ। ਸ਼੍ਰੋਮਣੀ ਕਮੇਟੀ ਦਾ ਜਨਰਲ ਇਜਲਾਸ ੪ ਅਗਸਤ ਨੂੰ ਹੋਇਆ, ਜਿਸ ਵਿਚ ਮਹਾਰਾਜਾ ਨਾਭਾ ਦੇ ਹਟਾਏ ਜਾਣ ਬਾਰੇ ਕਾਰਵਾਈ ਕਰਨ ਵਾਸਤੇ ਸ਼੍ਰੋਮਣੀ ਦੀ ਐਗਜ਼ੈਕਟਿਵ ਨੂੰ ਹੱਕ ਦੇ ਦਿੱਤੇ ਗਏ।

ਇਸ ਸਬੰਧ ਵਿਚ ਸਿੱਖਾਂ ਦਾ ਇਕ ਇੱਕਠ ੨੭ ਅਗਸਤ ਨੂੰ ਜੈਤੋ ਵਿਚ ਵੀ ਹੋਇਆ। ਇਸ ਦੀਵਾਨ ਵਿਚ ਮਹਾਰਾਜਾ ਨਾਭਾ ਨੂੰ ਗੱਦੀ ਤੋਂ ਉਤਾਰਨ ਦੀ ਜ਼ਬਰਦਸਤ ਮੁਜ਼ੰਮਤਲਫ਼ਤ ਕੀਤੀ ਗਈ। ਨਾਭਾ ਸਰਕਾਰ ਨੇ ਇਸ ਦੀਵਾਨ 'ਚ ਹਿੱਸਾ ਲੈਣ ਵਾਲੇ ਸਿੱਖ ਆਗੂਆਂ ਨੂੰ ਗ੍ਰਿਫ਼ਤਾਰ ਕਰ ਲਿਆ। ਇਨ੍ਹਾਂ ਗ੍ਰਿਫ਼ਤਾਰੀਆਂ ਦੀ ਸ਼੍ਰੋਮਣੀ ਕਮੇਟੀ ਨੇ ਸਖ਼ਤ ਮੁਖ਼ਾਲਫ਼ਤ ਕੀਤੀ ਤੇ ਨਾਲ ਹੀ ਜੈਤੋ ਵਿਚ ੨੭ ਅਗਸਤ ਵਾਲੇ ਦੀਵਾਨ ਨੂੰ "ਜਾਰੀ ਰੱਖਣ" ਦਾ ਐਲਾਨ ਕਰ ਦਿੱਤਾ। ਇਸ ਦਾ ਮਾਅਨਾ ਇਹ ਸੀ ਕਿ ਜਦੋਂ ਤਕ ਸਿੱਖ ਆਜ਼ਾਦੀ ਨਾਲ ਅਤੇ ਆਪਣੀ ਮਰਜ਼ੀ ਮੁਤਾਬਿਕ ਦੀਵਾਨ ਨਹੀਂ ਕਰ ਲੈਂਦੇ, ਉਦੋਂ ਤਕ ਦੀਵਾਨ ਕਰਨ ਵਾਸਤੇ ਐਜੀਟੇਸ਼ਨ ਚਲਦੀ ਰਹੇਗੀ। ਨਾਭਾ ਦੀ ਸਰਕਾਰ (ਜਿਸ ਨੂੰ ਇਕ ਅੰਗਰੇਜ਼ ਐਡਮਨਿਸਟਰੇਟਰ ਚਲਾ ਰਿਹਾ ਸੀ) ਨੇ ਸਿੱਖਾਂ ਨੂੰ ਦੀਵਾਨ ਕਰਨ ਦੀ ਇਜਾਜ਼ਤ ਨਾ ਦਿੱਤੀ। ਇਸ ਕਰ ਕੇ ਐਜੀਟੇਸ਼ਨ ਸ਼ੁਰੂ ਹੋ ਗਈ। ਇਸ ਸਬੰਧ ਵਿਚ ਇਕ ਜਲੂਸ ੯ ਸਤੰਬਰ ਨੂੰ ਕੱਢਿਆ ਗਿਆ। ਇਸ ਜਲੂਸ ਦੇ ਸਬੰਧ ਵਿਚ ੨੫ ਸਿੱਖ ਗ੍ਰਿਫ਼ਤਾਰ ਲਏ ਗਏ। ਇਸ ਮਗਰੋਂ ੧੪ ਸਤੰਬਰ ਨੂੰ ਗੰਗਸਰ ਗੁਰਦੁਆਰੇ ਵਿਚ ਇਕ ਅਖੰਡ ਪਾਠ ਰੱਖਿਆ ਗਿਆ। ਅੰਗਰੇਜ਼ ਫ਼ੌਜੀਆਂ ਨੇ ਗੁਰਦੁਆਰੇ ਵਿਚ ਦਾਖ਼ਿਲ ਹੋ ਕੇ ਪਾਠ ਕਰਦੇ ਗ੍ਰੰਥੀ ਗਿ: ਇੰਦਰ ਸਿੰਘ ਸਮੇਤ ਸਾਰੇ ਸਿੱਖਾਂ ਨੂੰ ਗ੍ਰਿਫ਼ਤਾਰ ਕਰ ਲਿਆ। ਇਸ 'ਤੇ ਸਾਰੇ ਪਾਸੇ ਜ਼ਬਰਦਸਤ ਰੋਹ ਪੈਦਾ ਹੋਇਆ।

੨੯ ਸਤੰਬਰ ੧੯੨੩ ਦੇ ਦਿਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਇਕ ਮੀਟਿੰਗ ਅਕਾਲ ਤਖ਼ਤ ਸਾਹਿਬ 'ਤੇ ਹੋਈ। ਇਸ ਵਿਚ ਜੈਤੋ ਦੇ ਗੁਰਦੁਆਰੇ ਵਿਚ ਅਖੰਡ ਪਾਠ ਖੰਡਤ ਕਰਨ ਦੀ ਜ਼ਬਰਦਸਤ ਨਿੰਦਾ ਕੀਤੀ ਗਈ ਅਤੇ ਮਤਾ ਪਾਸ ਕੀਤਾ ਗਿਆ ਕਿ ਸਿੱਖ ਜਥਾ ਜੈਤੋ ਜਾ ਕੇ ਅਖੰਡ ਪਾਠ ਮੁੜ ਸ਼ੁਰੂ ਕਰੇਗਾ। ਸ਼੍ਰੋਮਣੀ

ਕਮੇਟੀ ਨੇ ਕਿਰਪਾਨ ਸਬੰਧੀ ਗ੍ਰਿਫ਼ਤਾਰੀਆਂ ਦੀ ਵੀ ਮੁਜ਼ੰਮਤ ਕੀਤੀ। ਸ਼੍ਰੋਮਣੀ ਕਮੇਟੀ ਨੇ ਜੈਤੋ ਵਿਚ ਅਖੰਡ ਪਾਠ ਮੁੜ ਸ਼ੁਰੂ ਕਰਨ ਵਾਸਤੇ ੨੫-੨੫ ਸਿੰਘਾਂ ਦੇ ਜਥੇ ਭੇਜਣੇ ਸ਼ੁਰੂ ਕਰ ਦਿੱਤੇ। ਇਨ੍ਹਾਂ ਜਥਿਆਂ ਨੂੰ ਬੁਰੀ ਤਰ੍ਹਾਂ ਕੁੱਟਿਆ ਜਾਂਦਾ ਸੀ ਅਤੇ ਫਿਰ ਗ੍ਰਿਫ਼ਤਾਰ ਕਰਨ ਮਗਰੋਂ ਕੁਝ ਕੁ ਨੂੰ ਜੇਲ੍ਹ ਭੇਜ ਦਿੱਤਾ ਜਾਂਦਾ ਸੀ ਅਤੇ ਬਾਕੀਆਂ ਨੂੰ ਬਹੁਤ ਦੂਰ-ਦੁਰਾਡੇ ਇਲਾਕਿਆਂ ਵਿਚ (ਢਾਈ ਤੋਂ ਪੰਜ ਸੌ ਕਿਲੋਮੀਟਰ ਦੂਰ) ਜੰਗਲ ਜਾਂ ਉਜਾੜ ਵਿਚ ਛੱਡ ਦਿੱਤਾ ਜਾਂਦਾ ਸੀ। ਇੰਞ ਇਹ ਮੋਰਚਾ ਇਸੇ ਤਰ੍ਹਾਂ ਕਈ ਮਹੀਨੇ ਚਲਦਾ ਰਿਹਾ। ਇਸ ਦੌਰਾਨ ਤਕਰੀਬਨ ੫੦੦੦ ਸਿੱਖਾਂ ਨੇ ਮੋਰਚੇ ਵਿਚ ਹਿੱਸਾ ਲਿਆ। ਇਨ੍ਹੀਂ ਦਿਨੀਂ ਹੀ, ੧੨ ਅਕਤੂਬਰ ੧੯੨੩ ਦੇ ਦਿਨ, ਬਰਤਾਨਵੀ ਸਰਕਾਰ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਨੂੰ ਗ਼ੈਰ-ਕਾਨੂੰਨੀ ਕਰਾਰ ਦੇ ਦਿੱਤਾ। ਇਸ ਦੇ ਨਾਲ ਹੀ ੫੯ ਮੁਖੀ ਅਕਾਲੀ ਆਗੂ ਗ੍ਰਿਫ਼ਤਾਰ ਕਰ ਲਏ ਗਏ। ੧੭ ਅਕਤੂਬਰ ਨੂੰ ਨਵੀਂ ਐਗਜ਼ੈਕਟਿਵ ਚੁਣੀ ਗਈ। ੭ ਜਨਵਰੀ ੧੯੨੪ ਨੂੰ ਇਨ੍ਹਾਂ ਸਾਰਿਆਂ ਨੂੰ ਵੀ ਗ੍ਰਿਫ਼ਤਾਰ ਕਰ ਲਿਆ ਗਿਆ। ਇਸ ਮਗਰੋਂ ਤੀਜੀ ਐਗਜ਼ੈਕਟਿਵ ਬਣਾਈ ਗਈ।

ਚਾਰ ਮਹੀਨੇ ਤੋਂ ਵੱਧ ਸਮਾਂ ਜਥਿਆਂ ਵੱਲੋਂ ਜੈਤੋ ਵੱਲ ਮਾਰਚ ਕੀਤੇ ਜਾਣ 'ਤੇ ਗ੍ਰਿਫ਼ਤਾਰੀਆਂ ਦੇਣ ਦੇ ਬਾਵਜੂਦ ਜਦੋਂ ਕੋਈ ਨਤੀਜਾ ਨਾ ਨਿਕਲਿਆ ਤਾਂ ਸ਼੍ਰੋਮਣੀ ਕਮੇਟੀ ਨੇ ਜੱਦੋਜਹਿਦ ਨੂੰ ਤੇਜ਼ ਕਰਨ ਦਾ ਫ਼ੈਸਲਾ ਕੀਤਾ। ਸ਼੍ਰੋਮਣੀ ਕਮੇਟੀ ਨੇ ਐਲਾਨ ਕੀਤਾ ਕਿ ਜੈਤੋ ਵਿਚ ਅਖੰਡ ਪਾਠ ਸ਼ੁਰੂ ਕਰਨ ਵਾਸਤੇ ੫੦੦ ਸਿੰਘਾਂ ਦਾ "ਸ਼ਹੀਦੀ ਜਥਾ" ਭੇਜਿਆ ਜਾਏਗਾ। ਇਸ ਜਥੇ ਨੇ ੯ ਫ਼ਰਵਰੀ ੧੯੨੪ ਦੇ ਦਿਨ ਅਕਾਲ ਤਖ਼ਤ ਸਾਹਿਬ ਤੋਂ ਚੱਲ ਕੇ ੨੧ ਫ਼ਰਵਰੀ ਦੇ ਦਿਨ ਜੈਤੋ ਪੁੱਜਣਾ ਸੀ।

੯ ਫ਼ਰਵਰੀ ਦੇ ਦਿਨ ਜਦੋਂ ਇਹ ਜਥਾ ਅਕਾਲ ਤਖ਼ਤ ਸਾਹਿਬ ਤੋਂ ਚੱਲਿਆ ਤਾਂ ਇਸ ਨੂੰ ਵਿਦਾਇਗੀ ਦੇਣ ਵਾਸਤੇ ੩੦,੦੦੦ ਸਿੱਖ ਦਰਬਾਰ ਸਾਹਿਬ ਪੁੱਜੇ। ਜਥਾ ਵੱਖ-ਵੱਖ ਪੜਾਅ ਕਰਦਾ ੨੦ ਫ਼ਰਵਰੀ ਦੇ ਦਿਨ ਬਰਗਾੜੀ (ਰਿਆਸਤ ਫ਼ਰੀਦਕੋਟ) ਪੁੱਜਾ। ਇਸ ਜਥੇ ਨੂੰ ਅਮਰੀਕਾ ਦੀ ਮਸ਼ਹੂਰ ਅਖ਼ਬਾਰ "ਨਿਊਯਾਰਕ ਟਾਈਮਜ਼" ਦੇ ਨਾਮਾਨਿਗਾਰ ਮਿਸਟਰ ਜ਼ਿਮਾਂਦ ਨੇ ਵੀ ਵੇਖਿਆ ਪਰ ਉਨ੍ਹਾਂ ਨੂੰ ਨਾਭਾ ਸਰਕਾਰ ਨੇ ਰਿਆਸਤ ਵਿਚ ਦਾਖ਼ਿਲ ਹੋਣ ਦੀ ਇਜਾਜ਼ਤ ਨਾ ਦਿੱਤੀ। ਅਗਲੇ ਦਿਨ ੨੧ ਫਰਵਰੀ ਨੂੰ ਜਦੋਂ ਜਥਾ ਜੈਤੋ ਪੁੱਜਾ ਤਾਂ ਵਿਲਸਨ ਜਾਨਸਟਨ ਨੇ ਫ਼ੌਜ ਨੂੰ ਇਕ ਦਮ ਗੋਲੀ ਚਲਾਉਣ ਦਾ ਹੁਕਮ ਦੇ ਦਿੱਤਾ। ਗੋਲੀ ਨਾਲ ਦਰਜਨਾਂ ਸਿੱਖ ਸ਼ਹੀਦ ਹੋ ਗਏ ਜਾਂ ਜ਼ਖ਼ਮੀ ਹੋ ਗਏ। ਇਨ੍ਹਾਂ ਵਿਚ ਮਰਦ, ਔਰਤਾਂ ਤੇ ਬੱਚੇ ਵੀ ਸ਼ਾਮਿਲ ਸਨ। ਗੋਲੀ ਚਲਣੀ ਬੰਦ ਹੋਣ ਮਗਰੋਂ ਪੁਲੀਸ ਤੇ ਫ਼ੌਜ ਨੇ ਜਥੇ ਦੇ ਮੈਂਬਰਾਂ ਅਤੇ ਆਮ ਲੋਕਾਂ, ਜੋ ਜਥੇ ਨੂੰ ਵੇਖ ਰਹੇ ਸਨ, 'ਤੇ ਵੀ ਲਾਠੀਚਾਰਜ ਕੀਤਾ ਅਤੇ ਜਦੋਂ ਤਕ ਸਾਰਾ ਜਥਾ ਬੁਰੀ ਤਰ੍ਹਾਂ ਜ਼ਖ਼ਮੀ ਜਾਂ ਬੇਹੋਸ਼ ਨਾ ਹੋ ਗਿਆ, ਪੁਲੀਸ ਡਾਂਗਾਂ ਵਰ੍ਹਾਉਂਦੀ ਰਹੀ। ਗੋਲੀ ਚਲਣ ਦੀ ਹਰ ਪਾਸੇ ਤੋਂ ਜ਼ਬਰਦਸਤ ਮੁਜ਼ੰਮਤ ਹੋਈ। ਦੁਨੀਆਂ ਭਰ ਦੇ ਅਖ਼ਬਾਰਾਂ ਨੇ ਇਸ ਸਬੰਧੀ ਖ਼ਬਰਾਂ ਛਾਪੀਆਂ। ਆਗੂਆਂ ਨੇ ਵਿਲਸਨ

ਜਾਨਸਟਨ ਨੂੰ ਜਨਰਲ ਡਾਇਰ ਦਾ ਦੂਜਾ ਰੂਪ ਆਖਿਆ।

ਅੰਗਰੇਜ਼ ਸਰਕਾਰ ਇਹ ਸਮਝਦੀ ਸੀ ਕਿ ਇੰਂਵ ਸਿੱਖਾਂ ਦਾ ਕਤਲੇਆਮ ਕਰ ਕੇ ਉਹ ਦਹਿਸ਼ਤ ਫੈਲਾ ਸਕੇਗੀ ਪਰ ਉਸ ਨੂੰ ਇਹ ਨਹੀਂ ਸੀ ਪਤਾ ਕਿ ੧੩ ਅਪ੍ਰੈਲ ੧੯੧੯ ਦੇ ਦਿਨ ਜਲ੍ਹਿਆਂ ਵਾਲਾ ਬਾਗ਼ ਅਤੇ ੨੦ ਫਰਵਰੀ ੧੯੨੧ ਦੇ ਦਿਨ ਨਾਨਕਾਣਾ ਸਾਹਿਬ ਵਿਖੇ ਸ਼ਹੀਦੀਆਂ ਅਤੇ ਗੁਰੂ ਕਾ ਬਾਗ਼ ਵਿਚ ਵਹਿਸ਼ੀ ਕੁੱਟ-ਮਾਰ ਦੇ ਬਾਵਜੂਦ ਸਿੱਖ ਜੱਦੋਜਹਿਦ ਤੋਂ ਪਿੱਛੇ ਨਹੀਂ ਹਟੇ ਸਨ, ਤਾਂ ਹੁਣ ਵੀ ਕਿੱਥੇ ਰੁਕਣੇ ਸਨ ਪਰ ਜਾਨਸਟਨ ਦੇ ਅੰਦਰ ਦਾ ਵਹਿਸ਼ੀ ਇਕ ਵਾਰ ਦਹਿਸ਼ਤ ਫ਼ੈਲਾਉਣ ਦੀ ਕੋਸ਼ਿਸ਼ ਕਰਨਾ ਚਾਹੁੰਦਾ ਸੀ। ਸਾਰੀ ਤਾਰੀਖ਼ ਵਿਚ ਸਿੱਖ ਕੌਮ ਨੇ ਕਦੇ ਅਜਿਹਾ ਚੈਲੰਜ ਬਰਦਾਸ਼ਤ ਨਹੀਂ ਕੀਤਾ ਸੀ ਤੇ ਹੁਣ ਵੀ ਅਜਿਹਾ ਹੀ ਹੋਇਆ। ਪਹਿਲੇ ਜਥੇ 'ਤੇ ਗੋਲੀ ਚੱਲਣ, ਦਰਜਨਾਂ ਸ਼ਹੀਦੀਆਂ ਅਤੇ ਬੇਹਿਸਾਬ ਸਿੱਖਾਂ ਦੇ ਜ਼ਖ਼ਮੀ ਹੋਣ ਦੇ ਬਾਵਜੂਦ ਸਿੱਖਾਂ ਵਿਚ ਜੋਸ਼ ਵੱਧਦਾ ਗਿਆ। ਸ਼੍ਰੋਮਣੀ ਕਮੇਟੀ ਨੇ ਦੂਜਾ ਸ਼ਹੀਦੀ ਜਥਾ ਭੇਜਣ ਦਾ ਐਲਾਨ ਕਰ ਦਿੱਤਾ। ਹਿੰਦੂ ਆਗੂ ਗਾਂਧੀ ਤੇ ਲਾਲਾ ਲਾਜਪਤ ਰਾਏ ਨੇ ਇਸ ਜਥੇ ਨੂੰ ਰੋਕਣ ਦੀ ਬੜੀ ਕੋਸ਼ਿਸ਼ ਕੀਤੀ ਪਰ ਸ਼੍ਰੋਮਣੀ ਕਮੇਟੀ ਨੇ ਜਥਾ "ਹਰ ਹਾਲ ਵਿਚ" ਭੇਜਣ ਦਾ ਐਲਾਨ ਕੀਤਾ।

ਪਹਿਲੇ ਸ਼ਹੀਦੀ ਜਥੇ ਤੇ ਗੋਲੀ ਚਲਾਏ ਜਾਣ ਦੇ ਬਾਵਜੂਦ ਸਿੱਖਾਂ ਦੇ ਹੌਸਲੇ ਬਦਸਤੂਰ ਕਾਇਮ ਰਹੇ। ਸਗੋਂ ਸਿੱਖਾਂ ਵਿਚ ਰੋਹ ਤੇ ਜੋਸ਼ ਦਾ ਵਾਧਾ ਹੋਇਆ। ਸਿੱਖ ਨੌਜਵਾਨ ਤੇ ਬੱਚੇ ਅਕਸਰ ਇਹ ਗਾਉਂਦੇ ਸੁਣੇ ਜਾਂਦੇ ਸਨ : "ਨਾਭੇ ਜ਼ਰੂਰ ਜਾਵਾਂਗਾ, ਭਾਵੇਂ ਸਿਰ ਕਟ ਜਾਵੇ ਮੇਰਾ।" ਜਦੋਂ ਸ਼੍ਰੋਮਣੀ ਕਮੇਟੀ ਨੇ ਜੈਤੋ ਵਾਸਤੇ ਦੂਜਾ ਸ਼ਹੀਦੀ ਜਥਾ ਭੇਜਣ ਦਾ ਐਲਾਨ ਕੀਤਾ ਤਾਂ ਸੈਂਕੜੇ ਸਿੱਖ ਜਥੇ ਵਿਚ ਜਾਣ ਲਈ ਤਿਆਰ ਹੋ ਗਏ। ਜਥੇ ਅੰਦਰ ਜਾਣ ਦੀ ਮੰਗ ਇੰਨੀ ਜ਼ਿਆਦਾ ਸੀ ਕਿ ਦੇਰ ਨਾਲ ਪੁੱਜੇ ਸਿੰਘਾਂ ਨੂੰ ਨਿਰਾਸ਼ ਹੋ ਕੇ ਇਸ ਤੋਂ ਪਿੱਛੋਂ ਜਾਣ ਵਾਲੇ ਜਥਿਆਂ ਵਿਚ ਆਪਣੇ ਨਾਮ ਦਰਜ ਕਰਵਾਉਣੇ ਪਏ। ਦੂਜਾ ਪੰਜ ਸੌ ਦਾ ਜਥਾ ਪਹਿਲੇ ਵਾਂਗ ਹੀ ਅਕਾਲ ਤਖ਼ਤ ਸਾਹਿਬ ਤੋਂ ੨੮ ਫ਼ਰਵਰੀ, ੧੯੨੪ ਨੂੰ ਤੇ ਚਾਲੀ ਹਜ਼ਾਰ ਦੀ ਇਕੱਠੀ ਹੋਈ ਸੰਗਤ ਨੂੰ ਫ਼ਤਹਿ ਬੁਲਾਉਂਦਾ ਹੋਇਆ ਗੁ: ਰੰਗਸਰ ਦੇ ਰਾਹ ਪੈ ਗਿਆ। ਤੁਰਨ ਤੋਂ ਪਹਿਲੋਂ ਕਿਤਨੀਆਂ ਹੀ ਮਾਤਾਵਾਂ, ਭੈਣਾਂ ਅਤੇ ਪਤਨੀਆਂ ਨੇ ਆਪਣੇ ਪਿਆਰਿਆਂ ਦੇ ਗੱਲਾਂ ਵਿਚ ਫੁੱਲਾਂ ਦੇ ਹਾਰ ਪਹਿਨਾਏ ਅਤੇ ਖੁਸ਼ੀ-ਖੁਸ਼ੀ ਉਨ੍ਹਾਂ ਨੂੰ "ਗੁਰੂ ਗ੍ਰੰਥ ਸਾਹਿਬ ਜੀ ਦੇ ਸਤਿਕਾਰ ਨੂੰ ਬਹਾਲ ਕਰਨ ਅਤੇ ਲੋੜ ਪਵੇ, ਤਾਂ ਇਸ ਦੇ ਲਈ ਜਾਨ੍ਹ ਵਾਰ ਦੇਣ" ਦਾ ਪੈਗ਼ਾਮ ਦੇ ਕੇ ਤੋਰਿਆ। ਇਕ ਮਾਂ ਦਾ ਵੱਡਾ ਪੁੱਤਰ ਪਹਿਲੇ ਜਥੇ ਵਿਚ ਸ਼ਹੀਦੀ ਪਾ ਗਿਆ ਹੋਇਆ ਸੀ, ਉਸ ਨੇ ਦੂਜੇ ਪੁੱਤਰ ਨੂੰ ਹਾਰ ਪਹਿਨਾਉਂਦੇ ਹੋਏ ਕਿਹਾ, "ਮੈਂ ਵੱਡੇ ਭਾਗਾਂ ਵਾਲੀ ਹੋਵਾਂਗੀ ਜੇ ਮੇਰਾ ਦੂਜਾ ਪੁੱਤਰ ਭੀ ਗੁਰੂ ਦੇ ਲੇਖੇ ਲੱਗ ਜਾਵੇ।" ਜਥੇ ਵਿੱਚੋਂ ਕਈ ਸਿੰਘਾਂ ਨੇ ਤੁਰਨ ਤੋਂ ਪਹਿਲੋਂ ਜਥੇਦਾਰ ਸਾਹਿਬ ਅਕਾਲ ਤਖ਼ਤ ਸਾਹਿਬ ਨੂੰ ਇਹ ਲਿਖਤ ਦਿੱਤੀ ਕਿ "ਜੇ ਮੈਂ ਸ਼ਹੀਦ ਹੋ ਜਾਵਾਂ ਤਾਂ ਮੇਰੀ ਸਾਰੀ ਜਾਇਦਾਦ ਗੁਰੂ ਪੰਥ ਦੇ ਅਰਪਨ ਹੋਵੇ।"

ਇਸ ਵਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਆਮ ਸੰਗਤਾਂ ਦੇ ਨਾਮ ਇਹ ਅਪੀਲ ਸੀ ਕਿ ਜਿਥੇ ਵੀ ਜਥਾ ਠਹਿਰੇ, ਉਥੋਂ ਦੀ ਸੰਗਤ ਜਥੇ ਦੀ ਸੇਵਾ ਕਰਨ ਪਿੱਛੋਂ ਜਥੇ ਨੂੰ ਪਿੰਡ ਤੋਂ ਬਾਹਰ ਤੱਕ ਨਾਲ ਜਾ ਕੇ ਅਲਵਿਦਾ ਤਾਂ ਬੇਸ਼ਕ ਕਹੇ ਪਰ ਉਸ ਤੋਂ ਅੱਗੇ ਜਥੇ ਨਾਲ ਬਿਲਕੁਲ ਨਾ ਜਾਵੇ।

ਇਹ ਜਥਾ ਕਈ ਥਾਈਂ ਠਹਿਰਦਾ ਹੋਇਆ ੧੩ ਮਾਰਚ ਨੂੰ ਜੈਤੋ ਦੇ ਨੇੜੇ ਇਕ ਪਿੰਡ ਵਿਚ ਪੁੱਜ ਗਿਆ। ਇਸ ਨੇ ਅਗਲੇ ਭਲਕ ੧੪ ਮਾਰਚ ਨੂੰ ਜੈਤੋ ਵਿਚ ਦਾਖਲ ਹੋਣਾ ਸੀ। ਉਧਰ ੧੪ ਮਾਰਚ ਨੂੰ ਸਵੇਰੇ ਹੀ ਪੰਡਿਤ ਮਦਨ ਮੋਹਨ ਮਾਲਵੀਆ ਕਈ ਹੋਰ ਕੌਂਸਲ ਦੇ ਮੈਂਬਰਾਂ ਤੇ ਨੇਤਾਵਾਂ ਸਮੇਤ ਜੈਤੋ ਪੁੱਜ ਚੁੱਕੇ ਸਨ ਅਤੇ ਐਡਮਨਿਸਟਰੇਟਰ ਉਪਰ ਜਥੇ ਨੂੰ ਆਜ਼ਾਦੀ ਨਾਲ ਗੁਰਦੁਆਰੇ ਜਾਣ ਅਤੇ ੧੦੧ ਅਖੰਡ-ਪਾਠ ਕਰਨ ਦੇਣ ਦੀ ਖੁਲ੍ਹ ਦੇਣ ਵਾਸਤੇ ਜ਼ੋਰ ਪਾ ਰਹੇ ਸਨ, ਪਰ ਉਹ ਵੱਧ ਤੋਂ ਵੱਧ ਜਥੇ ਦੇ ਇਕ ਹਫਤਾ ਉਥੇ ਠਹਿਰਣ ਅਤੇ ਇਕ ਜਾਂ ਦੋ ਵਾਰਾਂ ਵਿਚ ਸਾਰੇ ਪਾਠ ਇਕੱਠੇ ਕਰ ਲੈਣ ਲਈ ਕਹਿੰਦਾ ਸੀ। ਮਾਲਵੀਆ ਜੀ ਜਥੇ ਨੂੰ ਭੀ ਰਸਤੇ ਵਿਚ ਆ ਮਿਲੇ ਪਰ ਜਥਾ ਕੋਈ ਪਾਬੰਦੀ ਮੰਣ ਨੂੰ ਤਿਆਰ ਨਹੀਂ ਸੀ। ਇਹ ਫਿਰ ਐਡਮਨਿਸਟਰੇਟਰ ਪਾਸ ਗਏ ਪਰ ਕੋਈ ਗੱਲ ਨਿਪਟ ਨਾ ਸਕੀ। ਅਖੀਰ ਸਾਢੇ ਤਿੰਨ ਵਜੇ ਜਥਾ ਗੁਰਦੁਆਰੇ ਦੇ ਲਾਗੇ ਪੁੱਜ ਗਿਆ। ਇਸ ਵਾਰੀ ਆਮ ਸੰਗਤ ਨਾਲ ਨਹੀਂ ਸੀ ਪਰ ਇਸ ਜਥੇ ਦੇ ਅੱਗੇ ਘੋੜ ਚੜ੍ਹਿਆ ਰਸਾਲਾ ਅਤੇ ਫ਼ੌਜ ਰਸਤਾ ਰੋਕੇ ਖੜ੍ਹੇ ਸਨ ਅਤੇ ਹੋਰ ਸਾਰੀ ਤਿਆਰੀ ਪਹਿਲੇ ਵਾਂਗ ਹੀ ਸੀ। ਇਸ ਵਾਰ ਗੋਲੀ ਨਹੀਂ ਚੱਲੀ ਅਤੇ ਜਥੇ ਦੀ ਗ੍ਰਿਫ਼ਤਾਰੀ ਦਾ ਹੁਕਮ ਦਿੱਤਾ ਗਿਆ। ਜਥੇ ਨੇ ਆਪਣੇ ਆਪ ਨੂੰ ਪੇਸ਼ ਕਰ ਦਿੱਤਾ। ਉਨ੍ਹਾਂ ਨੂੰ ਕਿਲ੍ਹੇ ਅੰਦਰ ਬਣੇ ਇਕ ਵਲਗਣ ਅੰਦਰ ਬੰਦ ਕੀਤਾ ਗਿਆ ਤੇ ਮਗਰੋਂ ਨਾਭਾ ਬੀੜ ਭੇਜ ਦਿੱਤਾ ਗਿਆ। ਤੀਜਾ ਜਥਾ ੨੨ ਮਾਰਚ ਨੂੰ ਅਕਾਲ ਤਖ਼ਤ ਸਾਹਿਬ ਤੋਂ ਰਵਾਨਾ ਹੋਇਆ।

ਇਹ ਜਥਾ ੭ ਅਪ੍ਰੈਲ ੧੯੨੪ ਨੂੰ ਜੈਤੋ ਪੁੱਜਾ, ਜਿਥੇ ਇਸ ਦੇ ਸੁਆਗਤ ਦੀ ਫ਼ੌਜ ਅਤੇ ਪੁਲਿਸ ਵੱਲੋਂ ਪਹਿਲਾਂ ਵਾਂਗ ਹੀ ਤਿਆਰੀ ਕੀਤੀ ਗਈ ਹੋਈ ਸੀ। ਇਸ ਸਮੇਂ ਸ. ਤਾਰਾ ਸਿੰਘ ਮੋਗਾ ਐਮ. ਐਲ. ਸੀ., ਮੀਆਂ ਫਜ਼ਲ ਹੱਕ, ਸ. ਕਰਤਾਰ ਸਿੰਘ ਮੈਂਬਰ ਅਸੈਂਬਲੀ ਵੀ ਪਹੁੰਚੇ ਹੋਏ ਸਨ। ਏਥੇ ਜਥੇ ਨੂੰ ਰੋਕ ਕੇ ਛੋਟੀਆਂ-ਛੋਟੀਆਂ ਟੋਲੀਆਂ ਵਿਚ ਇਨ੍ਹਾਂ ਨੂੰ ਹੱਥਕੜੀਆਂ ਅਤੇ ਰੱਸਿਆਂ ਨਾਲ ਜਕੜ ਕੇ ਕਿਲ੍ਹੇ ਅੰਦਰ ਡੱਕ ਦਿੱਤਾ ਗਿਆ ਤੇ ਮਗਰੋਂ ਨਾਭਾ ਬੀੜ ਵਿਚ ਪਹੁੰਚਾਇਆ ਗਿਆ।

ਚੌਥਾ ਜਥਾ ਅਨੰਦਪੁਰ ਸਾਹਿਬ ਤੋਂ ੨੭ ਮਾਰਚ ਨੂੰ ਅਤੇ ਪੰਜਵਾਂ ਲਾਇਲਪੁਰ ਤੋਂ ੧੨ ਅਪ੍ਰੈਲ ਨੂੰ ਪੈਦਲ ਰਵਾਨਾ ਹੋਏ। ਸਾਰੇ ਜਥੇ ਪਹਿਲੋਂ ਅਕਾਲ ਤਖ਼ਤ ਸਾਹਿਬ ਹਾਜ਼ਰ ਹੁੰਦੇ ਸਨ।

ਛੇਵਾਂ ਜਥਾ, ਜੋ ਫ਼ਿਰੋਜ਼ਪੁਰ ਦੇ ਸਿੰਘਾਂ ਦਾ ਸੀ, ਉਥੋਂ ਚੱਲ ਕੇ ੯ ਮਈ ਨੂੰ ਅੰਮ੍ਰਿਤਸਰ ਪੁੱਜਾ ਅਤੇ ੧੦ ਮਈ ਨੂੰ ਜੈਤੋ ਵੱਲ ਤੁਰ ਪਿਆ। ਸਤਵਾਂ, ਦੁਆਬੇ ਦੇ ਜ਼ਿਲ੍ਹਿਆਂ ਦਾ, ਜਥਾ ਅਨੰਦਪੁਰ ਤੋਂ ਪਹਿਲੀ ਜੂਨ ਨੂੰ ਅਤੇ ਅਠਵਾਂ ਜ਼ਿਲ੍ਹਾ ਸ਼ੇਖੂਪੁਰਾ

ਦਾ ੨੨ ਮਈ, ੧੯੨੪ ਨੂੰ ਨਾਨਕਾਣਾ ਸਾਹਿਬ ਤੋਂ ਚੱਲਿਆ। ਨੌਂਵਾਂ ਜਥਾ ਜ਼ਿਲ੍ਹਾ ਅੰਮ੍ਰਿਤਸਰ ਦਾ ੨੫ ਜੂਨ ਨੂੰ ਇਥੋਂ ਜੈਤੋ ਵੱਲ ਤੁਰਿਆ। ਦਸਵਾਂ ਜਥਾ ਜਿਸ ਵਿਚ ਲਾਹੌਰ ਅੰਮ੍ਰਿਤਸਰ ਤੇ ਗੁਰਦਾਸਪੁਰ ਦੇ ਸਿੰਘ ਸ਼ਾਮਲ ਸਨ ਅਤੇ ਯਾਰ੍ਹਵਾਂ ਜਿਸ ਵਿਚ ਲੁਧਿਆਣਾ ਤੇ ਫਿਰੋਜ਼ਪੁਰ ਦੇ ਸਿੰਘ ਸਨ, ਇਕੱਠੇ, ੧੩ ਜੁਲਾਈ ਨੂੰ ਅੰਮ੍ਰਿਤਸਰ ਤੋਂ ਰਵਾਨਾ ਹੋਏ।

ਜਥਿਆਂ ਦਾ ਜਾਣਾ ਪੰਜਾਬ ਦੇ ਜ਼ਿਲ੍ਹਿਆਂ ਤੱਕ ਹੀ ਮਹਿਦੂਦ ਨਹੀਂ ਸੀ ਰਿਹਾ। ੨੯ ਜੂਨ, ੧੯੨੪ ਨੂੰ ਬੰਗਾਲ ਦੇ ਇਕ ਸੌ ਸਿੰਘਾਂ ਦਾ ਜਥਾ ਕਲਕੱਤੇ ਤੋਂ ਬੜੀ ਸਿੱਖ ਸੰਗਤ ਗੁਰਦੁਆਰਾ ਤੋਂ ਚੱਲ ਕੇ ਪਟਨਾ, ਬਨਾਰਸ, ਅਲਾਹਾਬਾਦ, ਲਖਨਊ, ਕਾਨ੍ਹਪੁਰ, ਦਿੱਲੀ, ਸਹਾਰਨਪੁਰ ਅੰਬਾਲੇ ਠਹਿਰਦਾ ਹੋਇਆ ੧੩ ਜੁਲਾਈ ਨੂੰ ਅੰਮ੍ਰਿਤਸਰ ਪੁੱਜਾ। ਜਿਸ-ਜਿਸ ਸ਼ਹਿਰ ਇਹ ਠਹਿਰਿਆ, ਜਥੇ ਦਾ ਬੜੀ ਸ਼ਾਨ ਨਾਲ ਸੁਆਗਤ ਕੀਤਾ ਗਿਆ। ੨੧ ਫ਼ਰਵਰੀ ਨੂੰ ਜੈਤੋ ਵਿਚ ਵਰਤਾਏ ਸਾਕੇ ਦੀ ਚਰਚਾ ਏਨੀ ਜ਼ਿਆਦਾ ਹੋ ਗਈ ਸੀ ਕਿ ਪ੍ਰਦੇਸੀ ਵਸਦੇ ਸਿੰਘ ਵੀ ਜੈਤੋ ਨੂੰ ਜਾਂਦੇ ਜਥਿਆਂ ਵਿਚ ਸ਼ਾਮਲ ਹੋਣ ਲਈ ਅੰਮ੍ਰਿਤਸਰ ਪੁੱਜੇ। ਕੈਨੇਡਾ ਤੋਂ ਯਾਰ੍ਹਾਂ ਸਿੰਘਾਂ ਦਾ ਜਥਾ ੧੭ ਜੁਲਾਈ, ੧੯੨੪ ਨੂੰ ਚੱਲਿਆ, ਜੋ ੧੪ ਸਤੰਬਰ ਨੂੰ ਕਲਕੱਤੇ ਜਹਾਜ਼ੋਂ ਉੱਤਰਿਆ ਅਤੇ ਦੇਸ ਦੇ ਕਈ ਵੱਡੇ-ਵੱਡੇ ਸ਼ਹਿਰਾਂ ਤੋਂ ਹੁੰਦਾ ਹੋਇਆ ੨੮ ਸਤੰਬਰ ਨੂੰ ਅੰਮ੍ਰਿਤਸਰ ਪੁੱਜਾ ਤੇ ਪੰਜਾਬ ਦੇ ਬਹੁਤ ਸਾਰੇ ਨਗਰਾਂ-ਪਿੰਡਾਂ ਅਤੇ ਸ਼ਹਿਰਾਂ ਅੰਦਰ ਪ੍ਰਚਾਰ ਕਰਨ ਮਗਰੋਂ ੨੧ ਫ਼ਰਵਰੀ, ੧੯੨੫ ਨੂੰ ਜੈਤੋ ਜਾ ਕੇ ਗ੍ਰਿਫ਼ਤਾਰ ਹੋ ਗਿਆ। ਇਸੇ ਤਰ੍ਹਾਂ ਹਾਂਗਕਾਂਗ ਤੋਂ ਇਕ ਜਥਾ ੨੪ ਫ਼ਰਵਰੀ, ੧੯੨੫ ਨੂੰ ਅਤੇ ਸ਼ੰਘਾਈ (ਚੀਨ) ਤੋਂ ੨੫ ਸਿੰਘਾਂ ਦਾ ਜਥਾ ੧੫ ਜੁਲਾਈ, ੧੯੨੫ ਨੂੰ ਅੰਮ੍ਰਿਤਸਰ ਪੁੱਜਾ।

ਬਾਰ੍ਹਵਾਂ ਜਥਾ ੧੭ ਅਗਸਤ ੧੯੨੪ ਨੂੰ, ਤੇਰ੍ਹਵਾਂ ੧੮ ਸਤੰਬਰ, ਚੌਧਵਾਂ ੧੫ ਦਸੰਬਰ ੧੯੨੪, ਪੰਦਰ੍ਹਵਾਂ ਪਹਿਲੀ ਮਾਰਚ ੧੯੨੫, ਸੋਲ੍ਹਵਾਂ ੧੭ ਅਪ੍ਰੈਲ ੧੯੨੫ ਨੂੰ ਅੰਮ੍ਰਿਤਸਰੋਂ ਚੱਲ ਕੇ ਅਨੇਕ ਪਿੰਡਾਂ ਤੇ ਸ਼ਹਿਰਾਂ ਵਿੱਚ ਦੀ ਗੁਜ਼ਰਦੇ ਹੋਏ ਜੈਤੋ ਪੁੱਜ ਕੇ ਗ੍ਰਿਫ਼ਤਾਰ ਹੋਏ। ੨੭ ਅਪ੍ਰੈਲ, ੧੯੨੫ ਨੂੰ ੧੦੧ ਸਿੰਘਾਂ ਦਾ ਸਪੈਸ਼ਲ ਜਥਾ ਅਕਾਲ ਤਖ਼ਤ ਸਾਹਿਬ ਤੋਂ ਲਾਇਲਪੁਰ ਜਾ ਕੇ ਉਥੋਂ ਪੜਾਉ-ਪੜਾਈ ਜੈਤੋ ਵੱਲ ਜਾ ਰਿਹਾ ਸੀ ਕਿ ਰਸਤੇ ਵਿਚ ਇਤਲਾਹ ਮਿਲੀ ਕਿ ਸਰਕਾਰ ਨੇ ਅਖੰਡ-ਪਾਠ ਸਬੰਧੀ ਹਰ ਤਰ੍ਹਾਂ ਦੀ ਪਾਬੰਦੀ ਉਠਾ ਲਈ ਹੈ। ਸੋ ਇਸ ਜਥੇ ਨੇ ਉਥੇ ਪੁੱਜ ਕੇ ਪਹਿਲਾ ਅਖੰਡ-ਪਾਠ ਸ਼ੁਰੂ ਕੀਤਾ। ਇਸ ਪਾਠ ਦੇ ਭੋਗ ਵਾਲੇ ਦਿਨ ਹੀ ਸ਼ੰਘਾਈ ਵਾਲਾ ਜਥਾ ਜੈਤੋ ਪੁੱਜਾ ਸੀ। ਇਸ ਤਰ੍ਹਾਂ ੧੪ ਸਤੰਬਰ ੧੯੨੩ ਨੂੰ ਗੁ: ਗੰਗਸਰ ਵਿਚ ਖੰਡਤ ਕੀਤੇ ਗਏ ਪਾਠ ਨੂੰ ਨਵੇਂ ਸਿਰਿਓਂ ਕਰਨ ਲਈ ਲਗਾਤਾਰ ਇਕ ਸਾਲ ਅਤੇ ਦਸ ਮਹੀਨੇ ਅਣਥੱਕ ਘਾਲਣਾ ਘਾਲਣੀਆਂ ਪਈਆਂ। ਸੈਂਕੜੇ ਸਿੰਘ ਸ਼ਹੀਦ ਅਤੇ ਹਜ਼ਾਰਾਂ ਫ਼ੱਟੜ ਹੋਏ। ਕਈ ਅੰਗਹੀਣ ਹੋ ਕੇ ਉਮਰ ਭਰ ਲਈ ਨਕਾਰੇ ਹੋ ਗਏ। ਅਨੇਕਾਂ ਦੀਆਂ ਜਾਇਦਾਦਾਂ ਤੇ ਘਰ-ਘਾਟ ਜ਼ਬਤ ਕਰ ਕੇ ਉਨ੍ਹਾਂ ਨੂੰ ਰਿਆਸਤਾਂ ਤੋਂ ਦੇਸ਼ ਨਿਕਾਲਾ ਦਿੱਤਾ ਗਿਆ। ਅਨੇਕਾਂ ਮੁਲਾਜ਼ਮਤਾਂ, ਅਹੁਦਿਆਂ ਅਤੇ

ਸਰਦਾਰੀਆਂ ਤੋਂ ਅੱਡ ਕੀਤੇ ਗਏ। ਜੇਲ੍ਹਾਂ ਅੰਦਰ ਜੋ ਮੁਸੀਬਤਾਂ ਸਹਿਣੀਆਂ ਪਈਆਂ, ਮਾਰ-ਕੁਟਾਈਆਂ ਹੋਈਆਂ ਅਤੇ ਭੁੱਖਾਂ ਭੋਗਣੀਆਂ ਪਈਆਂ, ਉਨ੍ਹਾਂ ਦਾ ਤਾਂ ਜ਼ਿਕਰ ਕਰਨਾ ਭੀ ਮੁਮਕਿਨ ਨਹੀਂ।

ਇਸ ਦੌਰਾਨ ਗੁਰਦੁਆਰਾ ਐਕਟ ਬਣ ਜਾਣ ਦੇ ਆਸਾਰ ਬਣ ਰਹੇ ਸਨ। ਜਦੋਂ ਗੁਰਦੁਆਰਾ ਐਕਟ ਪੂਰੀ ਤਰ੍ਹਾਂ ਤਿਆਰ ਹੋ ਗਿਆ ਤਾਂ ਸਰਕਾਰ ਨੇ ਜੈਤੋ ਵਿਚ ਵੀ ਹਥਿਆਰ ਸੁੱਟ ਦਿੱਤੇ ਅਤੇ ੨੧ ਜੁਲਾਈ ੧੯੨੫ ਦੇ ਦਿਨ ਜੈਤੋ ਵਿਚ ਪਾਠ ਕਰਨ 'ਤੇ ਲਾਈ ਪਾਬੰਦੀ ਵਾਪਿਸ ਲੈ ਲਈ। ਇਸ ਨਾਲ ਜੈਤੋ ਵਿਚ ੧੦੧ ਪਾਠਾਂ ਦੀ ਲੜੀ ਸ਼ੁਰੂ ਹੋ ਗਈ, ਇਹ ਸਾਰੇ ਪਾਠ ੭ ਅਗਸਤ ੧੯੨੫ ਦੇ ਦਿਨ ਖ਼ਤਮ ਹੋਏ। ਭਾਵੇਂ ਇਹ ਮੋਰਚਾ ਜਿੱਤਿਆ ਗਿਆ ਸੀ ਪਰ ਸ਼੍ਰੋਮਣੀ ਕਮੇਟੀ ਨੇ ਇਸ ਨਾਲ ਜੁੜੇ ਹੋਏ "ਮਹਾਰਾਜਾ ਨਾਭਾ ਦੀ ਬਹਾਲੀ" ਦਾ ਸਵਾਲ ਵਿੱਚੇ ਹੀ ਛੱਡ ਦਿੱਤਾ ਸੀ।

ਜੈਤੋ ਮੋਰਚੇ ਵਿਚ ਤਕਰੀਬਨ ਦਸ ਹਜ਼ਾਰ ਗ੍ਰਿਫ਼ਤਾਰ ਕੀਤੇ ਗਏ ਸਨ। ਇਨ੍ਹਾਂ ਵਿੱਚੋਂ ਢਾਈ ਸੌ ਦੇ ਕਰੀਬ ਸ਼ਹੀਦ ਹੋਏ। ਇਸ ਵਿਚ ਹਿੱਸਾ ਲੈਣ ਵਾਲੇ ਸਿੱਖਾਂ ਤੋਂ ਲੱਖਾਂ ਰੁਪਏ (੧੯੨੩-੨੬ ਦੀ ਕੀਮਤ ਮੁਤਾਬਿਕ) ਜੁਰਮਾਨੇ ਅਤੇ ਜ਼ਬਤੀਆਂ ਵਸੂਲ ਕੀਤੇ ਗਏ।

✡ ✡ ✡

# ਜੈਤੋ ਮੋਰਚੇ ਦੇ ਅੱਖੀਂ ਡਿੱਠੇ ਹਾਲ

*ਜਃ ਊਧਮ ਸਿੰਘ ਵਰਪਾਲ*

(੧) ਸ਼ਹੀਦ ਅਰਬੀ ਦਾ ਲਫ਼ਜ਼ ਹੈ ਤੇ ਇਸ ਦੇ ਅਰਥ ਹਨ "ਰਾਹਿ ਖੁਦਾ ਮੇਂ ਮਾਰੇ ਜਾਨੇ ਵਾਲਾ।"

(੨) ਗੁਰਦੁਆਰਾ ਗੰਗਸਰ ਸਾਹਿਬ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਯਾਦਗਾਰ ਵਿਚ ਕਿਲ੍ਹੇ ਦੇ ਪਾਸ ਕਸਬਾ ਜੈਤੋ ਨਜ਼ਾਮਤ ਫੂਲ, ਰਿਆਸਤ ਨਾਭਾ (ਅੱਜ-ਕਲ੍ਹ ਜ਼ਿਲ੍ਹਾ ਬਠਿੰਡਾ) ਵਿਖੇ ਪੁਰਾਤਨ ਬਣਿਆ ਹੋਇਆ ਹੈ। ਇਥੇ ਸਿੰਘਾਂ ਨੇ ਦਸਮ ਪਾਤਸ਼ਾਹ ਜੀ ਪਾਸ, ਜਦ ਉਹ ਇਥੇ ਪੁੱਜੇ, ਅਰਦਾਸ ਕੀਤੀ ਕਿ ਹੇ ਮਹਾਰਾਜ ਜੀ ਅਸੀਂ ਗੰਗਾ ਦੇ ਇਸ਼ਨਾਨ ਕਰਨਾ ਚਾਹੁੰਦੇ ਹਾਂ, ਤਾਂ ਕਲਗੀਧਰ ਪਿਤਾ ਜੀ ਨੇ ਹੁਕਮ ਕੀਤਾ ਕਿ ਤੁਸੀਂ ਇਸ ਛੱਪੜ ਵਿਚ ਅੱਖਾਂ ਮੀਟ ਕੇ ਚੁੱਭੀ ਮਾਰੋ, ਤੁਹਾਨੂੰ ਗੰਗਾ ਦੇ ਇਸ਼ਨਾਨ ਦਾ ਫਲ ਪ੍ਰਾਪਤ ਹੋਵੇਗਾ ਅਰ ਗੰਗਾ ਦੇ ਇਸ਼ਨਾਨ ਦਾ ਨਜ਼ਾਰਾ ਦਿਸੇਗਾ। ਸਿੰਘਾਂ ਨੇ ਏਸੇ ਤਰ੍ਹਾਂ ਕੀਤਾ, ਤਾਂ ਸੱਚੀ ਮੁੱਚੀ ਉਹਨਾਂ ਨੂੰ ਗੰਗਾ ਵਗਦੀ ਨਜ਼ਰ ਆਈ। ਉਸ ਦਿਨ ਤੋਂ ਗੁਰਦੁਆਰੇ ਦਾ ਨਾਮ ਗੰਗਸਰ ਰੱਖਿਆ ਗਿਆ। ਪਹਿਲਾਂ ਗੁਰਦੁਆਰੇ ਦੇ ਬਿਲਕੁਲ ਨਾਲ ਸਰੋਵਰ ਸੀ ਪਰ ਸਿੱਖ ਕੌਮ ਦੀ ਸੁਸਤੀ ਨਾਲ ਇਹ ਸਰੋਵਰ ਢਹਿ ਗਿਆ ਤੇ ਕੇਵਲ ਛੱਪੜ ਹੀ ਰਹਿ ਗਿਆ। ਕੀ ਪੰਥ ਨੇ ਇਹ ਅਸਥਾਨ ਮੋਰਚੇ ਲਈ ਲੱਭਾ ਜਾਂ ਕੁਦਰਤ ਵੱਲੋਂ ਏਥੇ ਸ਼ਹੀਦੀ ਸਾਕਾ ਹੋਇਆ। ਹੁਣ ਫਿਰ ਬਾਬਾ ਜੀਵਨ ਸਿੰਘ ਜੀ ਨੇ ਇਕ ਵੱਡਾ ਸਰੋਵਰ ਬਣਾ ਦਿੱਤਾ ਹੈ।

ਗੁਰਦੁਆਰਾ ਸੁਧਾਰ ਲਹਿਰ ਅਥਵਾ ਅਕਾਲੀ ਲਹਿਰ : ਚਿੰਰਕਾਲ ਤੋਂ ਗੁਰਦਆਰਿਆਂ ਅੰਦਰ ਮਹੰਤਾਂ ਅਤੇ ਪੁਜਾਰੀਆਂ ਵੱਲੋਂ ਕੁਰੀਤੀਆਂ ਹੋ ਰਹੀਆਂ ਸਨ, ਏਥੋਂ ਤਕ ਕਿ ਕਈ ਮਹੰਤ ਗੁਰਦੁਆਰਿਆਂ ਦੀ ਜਾਇਦਾਦ ਦੇ ਮਾਲਕ ਬਣ ਬੈਠੇ ਸਨ। ਕੌਮ ਅੰਦਰ ਇਹਨਾਂ ਬਾਰੇ ਜਾਗ੍ਰਿਤੀ ਪੈਦਾ ਹੋਈ। ਖਾਲਸਾ ਸੈਂਟ੍ਰਲ ਦੀਵਾਨ ਅਰਥਾਤ ਸ਼੍ਰੋਮਣੀ ਪੰਥ ਮਿਲਣੀ ਜਥਾ ਮਾਝਾ ਨੇ, ਜਿਸ ਦਾ ਦਫ਼ਤਰ ਕੀਰਤਨ ਗੜ੍ਹ (ਥਾਂਦੇ) ਡਾਕਘਰ ਛੇਹਰਟਾ, ਜ਼ਿਲ੍ਹਾ ਅੰਮ੍ਰਿਤਸਰ ਸੀ, ਸਭ ਸ਼੍ਰੇਣੀਆਂ ਨੂੰ ਕਲਗੀਧਰ ਪਿਤਾ ਦੇ ਖੰਡੇ ਦਾ ਅੰਮ੍ਰਿਤਪਾਨ ਕਰਾ ਕੇ ਅਭੇਦ ਵਰਤਣਾ ਆਰੰਭ ਕੀਤਾ ਸਿੱਟਾ ਇਹ ਹੋਇਆ ਕਿ ੧੨ ਅਕਤੂਬਰ, ੧੯੨੦ ਨੂੰ ਕੁਝ ਅੰਮ੍ਰਿਤਧਾਰੀ ਸਿੰਘ ਕੜਾਹ ਪ੍ਰਸ਼ਾਦਿ ਲੈ ਕੇ ਹਰਿਮੰਦਰ ਸਾਹਿਬ ਅੰਮ੍ਰਿਤਸਰ ਹਾਜ਼ਰ ਹੋਏ, ਪਰ ਪੁਜਾਰੀ ਸਿੰਘਾਂ ਨੇ ਕੜਾਹ ਪ੍ਰਸ਼ਾਦਿ ਲੈਣ ਤੋਂ ਸਾਫ਼ ਇਨਕਾਰ ਕਰ ਦਿੱਤਾ। ਉਥੇ

ਬੜੀ ਬਹਿਸ ਹੋਈ ਤੇ ਝਗੜਾ ਹੋਇਆ। ਮਗਰੋਂ ਜਦੋਂ ਇਹ ਸਿੰਘ ਅਕਾਲ ਤਖ਼ਤ ਸਾਹਿਬ ਹਾਜ਼ਰ ਹੋਏ ਤਾਂ ਪੁਜਾਰੀ ਸਿੰਘਾਂ ਅਕਾਲ ਤਖ਼ਤ ਸਾਹਿਬ ਸੁੰਵਾ ਛੱਡ ਕੇ ਭੱਜ ਗਏ ਜਿਸ 'ਤੇ ਖਾਲਸਾ ਸੈਂਟਰਲ ਦੀਵਾਨ ਦੇ ਸਕੱਤਰ, ਜਥੇਦਾਰ ਤੇਜਾ ਸਿੰਘ ਭੁੱਚਰ ਨੇ ਤਖ਼ਤ ਸਾਹਿਬ ਦੀ ਸੇਵਾ ਸੰਭਾਲ ਲਈ। ੧੩-੧੦-੨੦ ਨੂੰ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨੇ ੯ ਮੁਖੀਆਂ (ਸਣੇ ਸਰਬਰਾਹਾਂ) ਦੀ ਕਮੇਟੀ ਬਣਾ ਕੇ ਸ੍ਰੀ ਦਰਬਾਰ ਸਾਹਿਬ ਦਾ ਪ੍ਰਬੰਧ ਉਸ ਨੂੰ ਸੌਂਪ ਦਿੱਤਾ।

# ਸਿੱਖ ਕੌਮ ਅੰਦਰ ਜੋਸ਼

ਇਸ ਕੌਤਕ ਦੇ ਪਿੱਛੋਂ ਕੌਮ ਅੰਦਰ ਇਕ ਦਮ ਜੋਸ਼ ਫੈਲ ਗਿਆ, ਮਹੰਤਾਂ ਅਤੇ ਪੁਜਾਰੀਆਂ ਦੇ ਵਿਰੁੱਧ ਥਾਂ-ਥਾਂ ਦੀਵਾਨ ਲਗ ਕੇ ਪ੍ਰਚਾਰ ਸ਼ੁਰੂ ਹੋਇਆ ਤੇ ਬਹੁਤ ਸਾਰੇ ਇਲਾਕਿਆਂ ਵੱਲੋਂ ਸੈਂਟਰਲ ਮਾਝਾ ਦੀਵਾਨ ਪਾਸ ਚਿੱਠੀਆਂ ਪੁੱਜੀਆਂ ਤੇ ਕਈ ਥਾਵਾਂ ਤੋਂ ਖੁਦ ਸਿੰਘ ਆਏ ਕਿ ਸਾਡੇ ਗੁਰਦੁਆਰਿਆਂ ਦਾ ਸੁਧਾਰ ਕਰੋ, ਜਿਸ 'ਤੇ ਇਸ ਦੀਵਾਨ ਦੇ ਸਿੰਘਾਂ ਨੇ ਗੁਰਦੁਆਰਾ ਬਾਬੇ ਦੀ ਬੇਰ ਜ਼ਿਲ੍ਹਾ ਸਿਆਲਕੋਟ ਅਤੇ ਗੁਰਦੁਆਰਾ ਭਾਈ ਜੋਗਾ ਸਿੰਘ ਪੇਸ਼ਾਵਰ 'ਤੇ ਜਾ ਕਬਜ਼ਾ ਕੀਤਾ ।

**(੧) ਆਰਜ਼ੀ ਪ੍ਰਬੰਧਕ ਕਮੇਟੀ :-**

ਉਸ ਪਿੱਛੋਂ ਸਾਰੇ ਪੰਥ-ਦਰਦੀ ਸਿੰਘਾਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਇਕੱਤਰ ਹੋ ਕੇ ੧੭੫ ਸਿੰਘਾਂ ਦੀ ੧੬-੧੧-੨੦ ਨੂੰ ਇਕ ਕਮੇਟੀ ਬਣਾ ਲਈ ਤੇ ੩੦-੪-੨੧ ਨੂੰ ਰਜਿਸਟਰਡ ਕਰਾਈ ਗਈ, ਜਿਸ ਦੇ ਪ੍ਰਧਾਨ ਸ: ਖੜਕ ਸਿੰਘ ਜੀ ਰਈਸ, ਸਿਆਲਕੋਟ ਚੁਣੇ ਗਏ ਅਤੇ ਮਹੰਤ ਤੇ ਪੁਜਾਰੀਆਂ ਨਾਲ ਸਮਝੌਤੇ ਦੀਆਂ ਗੱਲਾਂ ਸ਼ੁਰੂ ਹੋ ਗਈਆਂ । ਕਈਆਂ ਨੇ ਆਪਣੇ ਆਪ ਹੀ ਗੁਰਦੁਆਰਿਆਂ ਦੇ ਕਬਜ਼ੇ ਦੇ ਦਿੱਤੇ ਅਤੇ ਆਪਣੇ ਵਾਸਤੇ ਗੁਜ਼ਾਰੇ ਲੈ ਲੀਤੇ । ਕਈ ਸਰਕਾਰ ਵੱਲ ਭੱਜੇ । ਹੁਣ ਤਾਂ ਹਰੇਕ ਸਿੰਘ ਦਾ ਧਿਆਨ ਗੁਰਦੁਆਰਿਆਂ ਦੇ ਸੁਧਾਰ ਵੱਲ ਹੋ ਗਿਆ ਤੇ ਸੈਂਟਰਲ ਮਾਝਾ ਦੀਵਾਨ ਨਾਲ ਬਹੁਤ ਹਮਦਰਦੀ ਪ੍ਰਗਟ ਕਰਨੀ ਆਰੰਭ ਦਿੱਤੀ ਅਤੇ ਮਾਇਕ ਸਹਾਇਤਾ ਭੀ ਪੁਚਾਈ ।

ਪ੍ਰਬੰਧਕ ਕਮੇਟੀ ਨੇ ੨੪ ਜਨਵਰੀ ੧੯੨੧ ਦੀ ਇਕੱਤਰਤਾ ਵਿਚ ਫ਼ੈਸਲਾ ਕੀਤਾ ਕਿ ਗੁਰਦੁਆਰਾ ਨਾਨਕਾਣਾ ਸਾਹਿਬ ਦੇ ਮਹੰਤ ਨਰੈਣ ਦਾਸ ਨਾਲ ਉਥੇ ੪,੫,੬ ਮਾਰਚ, ੧੯੨੧ ਨੂੰ ਭਾਰੀ ਦੀਵਾਨ ਕਰਕੇ ਕਬਜ਼ੇ ਬਾਰੇ ਫ਼ੈਸਲਾ ਕੀਤਾ ਜਾਵੇ ਤੇ ਨਾਲ ਹੀ ਇਕ ਕਮੇਟੀ ਕੁਝ ਅਕਾਲੀ ਸਿੰਘਾਂ ਦੀ ਇਸ ਮਤਲਬ ਵਾਸਤੇ ਬਣਾਈ ਗਈ ਕਿ ਉਹ ਦਰਬਾਰ ਸਾਹਿਬ ਤਰਨ ਤਾਰਨ ਦੇ ਪੁਜਾਰੀਆਂ ਨਾਲ ਬਾਤਚੀਤ ਕਰੇ। ਇਹ ਕਮੇਟੀ ੨੬ ਜਨਵਰੀ ਨੂੰ ਤਰਨ ਤਾਰਨ ਪੁੱਜੀ ਪਰ ਪੁਜਾਰੀਆਂ ਨੇ ਸਾਜ਼ਸ਼ ਕਰਕੇ ਦੋ ਸਿੰਘ ਸ਼ਹੀਦ ਕਰ ਦਿੱਤੇ ਅਤੇ ੧੭ ਸਖ਼ਤ ਫੱਟੜ ਕਰ ਦਿੱਤੇ। ਸਿੰਘ ਬਿਲਕੁਲ ਸ਼ਾਂਤਮਈ ਰਹੇ। ਪੁਜਾਰੀ ਭੱਜ ਗਏ ਤੇ ਸਿੰਘਾਂ ਨੇ ਗੁਰਦੁਆਰੇ 'ਤੇ ਕਬਜ਼ਾ ਕਰ ਲਿਆ ।

ਨਾਨਕਾਣਾ ਸਾਹਿਬ ਬਾਰੇ ਮਹੰਤ ਨੇ ਇਸ਼ਤਿਹਾਰ ਪੜ੍ਹ ਕੇ ਇਹ ਗੋਂਦ ਗੁੰਦੀ ਕਿ ਗੱਲਬਾਤ ਕਰਨ ਦੇ ਬਹਾਨੇ ਸਿੱਖ ਕੌਮ ਦੇ ਮੁਖੀ ਲੀਡਰਾਂ ਨੂੰ ਗੁਰਦੁਆਰੇ ਦੇ ਅੰਦਰ ਸਦ ਕੇ ਦਰਵਾਜ਼ਾ ਬੰਦ ਕਰ ਲਿਆ ਜਾਵੇ ਤੇ ਉਹਨਾਂ ਨੂੰ ਉਥੇ ਹੀ ਖ਼ਤਮ

ਕੀਤਾ ਜਾਵੇ। ਅੰਗਰੇਜ਼ ਸਰਕਾਰ ਨੂੰ ਇਸ ਮਾਮਲੇ ਦਾ ਸਾਰਾ ਭੇਦ ਸੀ। ਇਸ ਸਾਜਿਸ਼ ਦੀ ਖ਼ਬਰ ਖਰਾ ਸੌਦਾ ਬਾਰ ਦੇ ਇਲਾਕੇ ਦੇ ਸਿੰਘਾਂ ਨੂੰ ਵੀ ਕਿਸੇ ਨਾ ਕਿਸੇ ਤਰ੍ਹਾਂ ਪੁੱਜ ਗਈ, ਇਸ ਵਾਸਤੇ ਉਹਨਾਂ ਫ਼ੈਸਲਾ ਕੀਤਾ ਕਿ ੪ ਮਾਰਚ ਤੋਂ ਪਹਿਲਾਂ-ਪਹਿਲਾਂ ਗੁਰਦੁਆਰੇ ਦਾ ਕਬਜ਼ਾ ਲਿਆ ਜਾਵੇ। ਸੋ ਇਸ ਫ਼ੈਸਲੇ ਮੂਜਬ ਭਾਈ ਲਛਮਣ ਸਿੰਘ 'ਧਾਰੋਵਾਲੀ' ਤੇ ਸ: ਕਰਤਾਰ ਸਿੰਘ 'ਝੱਬਰ' ਨੇ ਆਪਣੇ-ਆਪਣੇ ਜਥੇ ਤਿਆਰ ਕੀਤੇ। ਭਾਈ ਕਰਤਾਰ ਸਿੰਘ 'ਝੱਬਰ' ਤਾਂ ਕਮੇਟੀ ਦੇ ਹੁਕਮ ਮੂਜਬ ਰੁਕ ਗਏ ਪਰ ਭਾਈ ਲਛਮਣ ਸਿੰਘ ਅਰਦਾਸਾ ਕਰ ਕੇ ਤੁਰ ਪਿਆ ਤੇ ਕਮੇਟੀ ਦੇ ਹੁਕਮ 'ਤੇ ਭੀ ਵਾਪਸ ਨਾ ਮੁੜਿਆ। ੨੦ ਫਰਵਰੀ ੧੯੨੧ ਨੂੰ ੨੦੦ ਸਿੰਘ ਨਾਨਕਾਣਾ ਸਾਹਿਬ ਗੁਰਦੁਆਰੇ ਅੰਦਰ ਜਾ ਸਜੇ ਪਰ ਮਹੰਤ ਨੇ ਦਰਵਾਜ਼ਾ ਬੰਦ ਕਰ ਕੇ ਸਭ ਨੂੰ ਕਤਲ ਕਰ ਦਿੱਤਾ। ਭਾਈ ਲਛਮਣ ਸਿੰਘ ਨੂੰ ਜੰਡ ਨਾਲ ਬੰਨ੍ਹ ਕੇ ਮਿੱਟੀ ਦਾ ਤੇਲ ਪਾ ਸਾੜ ਦਿੱਤਾ ਤੇ ਕਈਆਂ ਦਾ ਕੀਮਾ ਕਰਵਾ ਦਿੱਤਾ ਪਰ ਗੁਰੂ ਦੇ ਸਿੰਘਾ ਨੇ ਨਾਂ ਤਾਂ ਹੱਥ ਹੀ ਚੁੱਕਿਆ ਤੇ ਨਾ ਹੀ ਭੱਜੇ ਦੌੜੇ। ਪੂਰਨ ਸ਼ਾਂਤਮਈ ਰਹਿੰਦੇ ਹੋਏ ਸ਼ਹੀਦੀਆਂ ਪਾ ਗਏ ਤੇ ਇਸ ਤਰ੍ਹਾਂ ਆਪਣੀਆਂ ਜਾਨਾਂ ਵਾਰ ਕੇ ਕੌਮੀ ਲੀਡਰਾਂ ਨੂੰ ਬਚਾ ਗਏ। ਹੁਣ ਸਰਕਾਰ ਦੇ ਕੰਨ ਭੀ ਖੁੱਲੇ। ਉਹਨੂੰ ਇਹ ਖ਼ਿਆਲ ਹੋਇਆ ਕਿ ਇਸ ਅਕਾਲੀ ਲਹਿਰ ਨੇ ਜਿਹੜੀ ਕਿ ਅੱਜ-ਕਲ੍ਹ ਬਿਲਕੁਲ ਧਾਰਮਿਕ ਅਤੇ ਗੁਰਦੁਆਰਿਆਂ ਦਾ ਕੰਮ ਕਰ ਰਹੀ ਹੈ, ਕਿਸੇ ਦਿਨ ਨੂੰ ਤਾਕਤ ਪਕੜ ਕੇ ਪੋਲੀਟੀਕਲ ਮੁਆਮਲਿਆਂ ਵਿਚ ਭੀ ਦਖ਼ਲ ਦੇਣਾ ਸ਼ੁਰੂ ਕਰ ਦੇਣਾ ਹੈ, ਇਸ ਲਈ ਇਸ ਨੂੰ ਦਬਾਇਆ ਜਾਵੇ, ਇਸ ਗੱਲ ਨੂੰ ਮੁਖ ਰੱਖ ਕੇ ੭ ਨਵੰਬਰ ੧੯੨੧ ਨੂੰ ਜ਼ਿਲ੍ਹਾ ਡਿੱਪਟੀ ਕਮਿਸ਼ਨਰ ਅੰਮ੍ਰਿਤਸਰ ਨੇ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੀਆਂ ੫੩ ਚਾਬੀਆਂ ਲਾਲਾ ਅਮਰ ਨਾਥ ਮੈਜਿਸਟਰੇਟ ਰਾਹੀਂ ਖੋਹ ਲਈਆਂ, ਮੋਰਚਾ ਲੱਗ ਗਿਆ। ੨੦੦ ਸਿੰਘ ਗ੍ਰਿਫ਼ਤਾਰ ਹੋਏ ਪਰ ਲਾ: ਅਮਰ ਨਾਥ ਮੈਜਿਸਟਰੇਟ ਈ. ਏ. ਸੀ. ਦੀ ਹੱਥੀਂ ਚਾਬੀਆਂ ਵਾਪਸ ਕਰ ਦਿੱਤੀਆਂ ਅਤੇ ੧੨-੨-੨੨ ਨੂੰ ਸਿੰਘ ਰਿਹਾ ਕਰ ਦਿੱਤੇ ਪਰ ਇਸ ਤੋਂ ਦੋ ਮਹੀਨੇ ਪਿੱਛੋਂ ਹੀ ਸਰਕਾਰ ਨੇ ੧੭੦੦ ਅਕਾਲੀ ਸਿੰਘ ੧੫ ਦਿਨਾਂ ਦੇ ਅੰਦਰ-ਅੰਦਰ ਜੇਲ੍ਹ ਡਕ ਦਿੱਤੇ ਤੇ ਜੁਰਮਾਨੇ ਕੀਤੇ, ਜੋ ਪਿੱਛੋਂ ਜਾਇਦਾਦ ਤੋਂ ਜ਼ਬਰਦਸਤੀ ਵਸੂਲ ਕੀਤੇ ਗਏ।

(ਚਾਬੀਆਂ ਦਾ ਮਾਮਲਾ)

## ਮੋਰਚਾ ਗੁਰੂ ਕਾ ਬਾਗ਼

ਪਿੰਡ ਘੁਕੇਵਾਲੀ ਤਹਿਸੀਲ ਅਜਨਾਲਾ ਜ਼ਿਲ੍ਹਾ ਅੰਮ੍ਰਿਤਸਰ ਦੇ ਕੋਲ ਗੁਰੂ ਅਰਜਨ ਸਾਹਿਬ ਪੰਚਮ ਪਾਤਸ਼ਾਹ ਜੀ ਦੀ ਯਾਦ ਵਿਚ ਇਕ ਗੁਰਦੁਆਰਾ "ਗੁਰੂ ਕਾ ਬਾਗ਼" ਕਰ ਕੇ ਪ੍ਰਸਿੱਧ ਹੈ। ੧੯੨੨ ਦੇ ਅਖ਼ੀਰ ਵਿਚ ਏਥੋਂ ਦੇ ਮਹੰਤ ਨੇ ਸਿੰਘਾਂ ਨੂੰ ਲੰਗਰ ਵਾਸਤੇ ਬਾਗ਼ ਵਿੱਚੋਂ ਲੱਕੜਾਂ ਲੈਣ ਤੋਂ ਰੋਕ ਦਿੱਤਾ, ਜਿਸ 'ਤੇ ਮੋਰਚਾ ਲੱਗ ਗਿਆ। ਅਕਾਲ ਤਖ਼ਤ ਸਾਹਿਬ ਤੋਂ ਸਿੰਘਾਂ ਦਾ ਜਥਾ ਇਕ ਰੋਜ਼ ਜਾਂਦਾ, ਜਿਨ੍ਹਾਂ ਨੂੰ ਡਾਂਗਾਂ ਨਾਲ ਤੇ ਬੰਦੂਕਾਂ ਦੇ ਬੱਟਾਂ ਨਾਲ ਮਾਰ-ਕੁਟਾਈ ਕੀਤੀ ਜਾਂਦੀ।

ਏਥੋਂ ਤਕ ਕਿ ਜਦ ਸਿੰਘ ਸ਼ਾਂਤਮਈ ਰਹਿੰਦੇ ਹੋਏ, ਕਰੰਗੜੀਆਂ ਪਾ ਕੇ ਬੈਠ ਜਾਂਦੇ, ਤਾਂ ਉਪਰੋਂ ਦੀ ਘੋੜ ਸਵਾਰ ਲੰਘਾਏ ਜਾਂਦੇ ਪਰ ਸਿੰਘ ਸੀ ਨਾ ਕਰਦੇ। ਫੱਟੜਾਂ ਨੂੰ ਚੁੱਕ ਕੇ ਅੰਮ੍ਰਿਤਸਰ ਲਿਆਂਦਾ ਜਾਂਦਾ, ਜਿਥੇ ਸ਼ਹਿਰ ਦੀ ਸੰਗਤ ਵੱਲੋਂ ਦਵਾ-ਦਾਰੂ, ਦੁੱਧ, ਫਲ, ਮਠਿਆਈ ਤੇ ਬਸਤ੍ਰਾਂ ਦੀ ਮੁਫ਼ਤ ਸੇਵਾ ਹੁੰਦੀ। ਇਸ ਤਰ੍ਹਾਂ ੨੦੦੦ ਸਿੰਘ ਕੁੱਟੇ ਗਏ ਤੇ ੧੦੦੦ ਜੇਲ੍ਹ ਭੇਜੇ ਗਏ। ਅਖ਼ੀਰ ਨੂੰ ਸਰਕਾਰ ਨੇ ਸਰ ਗੰਗਾ ਰਾਮ ਰਾਹੀਂ ਪਿੱਛਾ ਛੁੜਾਇਆ ਤੇ ਮੋਰਚਾ ਫ਼ਤਹਿ ਹੋ ਗਿਆ। ਮੋਰਚਾ ੨੨-੮-੧੯੨੨ ਤੋਂ ੧੭-੧੧-੧੯੨੨ ਤਕ ਰਿਹਾ।

# ਸੁਧਾਸਰ ਦੀ ਕਾਰ ਸੇਵਾ

ਉਹਨਾਂ ਦਿਨਾਂ ਵਿਚ ਸਿੱਖੀ ਪ੍ਰਚਾਰ ਦੇ ਕਾਰਨ ਪੰਥ ਵਿਚ ਏਕਤਾ ਹੋ ਗਈ ਜਿਸ 'ਤੇ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਯੋਗ ਸਮਝਿਆ ਕਿ ਸੁਧਾਸਰ (ਅੰਮ੍ਰਿਤਸਰ) ਦੀ ਕਾਰ ਸੇਵਾ ਹੋਈ ਨੂੰ ਚਿਰ ਹੋ ਗਿਆ ਹੈ, ਸੇਵਾ ਕਰਵਾਈ ਜਾਵੇ। ਸੋ ਕਮੇਟੀ ਵੱਲੋਂ ਐਲਾਨ ਜਾਰੀ ਕੀਤੇ ਗਏ ਤੇ ਕਾਰ ਸੇਵਾ ਦਾ ਆਰੰਭ ਹੋਇਆ। ਹਿੰਦ ਦੇ ਕੁਲ ਇਲਾਕਿਆਂ ਵਿੱਚੋਂ ਸਿੰਘ ਜਥਿਆਂ ਦੀ ਸ਼ਕਲ ਵਿਚ ਅੰਮ੍ਰਿਤਸਰ ਪੁੱਜੇ। ਖਾਲਸਾ ਕਾਲਜ ਦੇ ਪਾਸ ਗੁਰਦੁਆਰਾ ਪਿੱਪਲੀ ਸਾਹਿਬ ਇਕੱਠ ਹੋਇਆ ਤੇ ਏਥੋਂ ਬੜਾ ਭਾਰੀ ਜਲੂਸ ਸਿਰ ਉਤੇ ਟੋਕਰੀਆਂ ਅਤੇ ਮੋਢਿਆਂ 'ਤੇ ਕਹੀਆਂ ਲਈ ਸਰੋਵਰ ਨੂੰ ਤੁਰਿਆ। ਪੰਥਕ ਇਕੱਠ ਅਤੇ ਸੇਵਾ ਭਾਵਨਾ ਦਾ ਇਹ ਨਜ਼ਾਰਾ ਵੇਖਣ ਯੋਗ ਸੀ। ਇਸ ਤੋਂ ਪਹਿਲਾਂ ਪੰਥ ਦਾ ਅਜਿਹਾ ਇਕੱਠ ਕਦੇ ਨਹੀਂ ਹੋਇਆ। ਹਰਿਮੰਦਰ ਸਾਹਿਬ ਪੁੱਜ ਕੇ ਪੰਜਾਂ ਪਿਆਰਿਆਂ ਨੇ ਸੋਨੇ ਦੇ ਕਹੀਆਂ ਅਤੇ ਚਾਂਦੀ ਦੇ ਬਾਟਿਆਂ (ਅਜੇ ਤਕ ਜਲੌ ਵਿਚ ਮੌਜੂਦ ਹਨ) ਨਾਲ ਟੱਕ ਲਾਇਆ ਤੇ ਪਿੱਛੋਂ ਸੰਗਤਾਂ ਹੁੰਮ-ਹੁਮਾ ਕੇ ਪੈ ਗਈਆਂ। ੯ ਜੁਲਾਈ, ੧੯੨੩ ਨੂੰ ਐਨ ਜਿਸ ਵੇਲੇ ਕਾਰ ਸੇਵਾ ਦਾ ਕੰਮ ਸਮਾਪਤ ਹੋਇਆ, ਉਸੇ ਵੇਲੇ ਨਾਭੇ ਤੋਂ ਤਾਰ ਆ ਗਈ ਕਿ ਮਹਾਰਾਜਾ ਸਾਹਿਬ ਰਿਪੁਦਮਣ ਸਿੰਘ ਮਾਲਵੇਂਦਰ ਬਹਾਦਰ ਨਾਭਾ ਨੂੰ ਹਿੰਦ ਸਰਕਾਰ ਨੇ ਤਖ਼ਤ ਤੋਂ ਲਾਹ ਦਿੱਤਾ ਹੈ ਤੇ ਗ੍ਰਿਫ਼ਤਾਰ ਕਰ ਕੇ ਡੇਹਰਾਦੂਨ ਲੈ ਗਈ ਹੈ। ਬੱਸ ਫੇਰ ਕੀ ਸੀ, ਉਸੇ ਵੇਲੇ ਸਿੱਖ ਜਗਤ ਵਿਚ ਇਤਨੀ ਬੈਚੇਨੀ ਮਹਿਸੂਸ ਹੋਈ ਕਿ ਹੇਠਲੀ ਉਤੇ ਆ ਗਈ। ਪੰਜਾਬ ਸਰਕਾਰ, ਹਿੰਦ ਸਰਕਾਰ ਅਤੇ ਵਲੈਤ ਅੰਗਰੇਜ਼ ਸਰਕਾਰ ਨੂੰ ਤਾਰਾਂ, ਚਿੱਠੀਆਂ ਤੇ ਮੁਰਾਸਲਿਆਂ ਦੁਆਰਾ ਸੂਚਿਤ ਕੀਤਾ ਗਿਆ ਕਿ ਮਹਾਰਾਜਾ ਸਾਹਿਬ ਨੇ ਖੁਸ਼ੀ ਨਾਲ ਗੱਦੀ ਨਹੀਂ ਛੱਡੀ, ਸਗੋਂ ਜ਼ਬਰਦਸਤੀ ਡਰਾ-ਧਮਕਾ ਕੇ ਦਸਤਖ਼ਤ ਕਰਵਾਏ ਗਏ ਹਨ। ਉਸੇ ਵੇਲੇ ਦੇ ਵਾਇਸਰਾਇ ਲਾਰਡ ਰੀਡਿੰਗ ਨੂੰ ਵੰਗਾਰਿਆ ਗਿਆ ਕਿ ਉਹ ਸਾਬਤ ਕਰੇ ਕਿ ਮਹਾਰਾਜਾ ਸਾਹਿਬ ਨੇ ਖੁਸ਼ੀ ਨਾਲ ਤਖ਼ਤ ਛਡਿਆ ਹੈ ਤੇ ਉਹਨਾਂ ਨੂੰ ਕਿਸੇ ਪ੍ਰਕਾਰ ਦਾ ਡਰ ਆਦਿ ਨਹੀਂ ਦਿੱਤਾ ਗਿਆ, ਪਰ ਕਿਸੇ ਨਾ ਸੁਣੀ ਤੇ ਸਭ ਕੁਝ ਅਕਾਰਥ ਗਿਆ।

## ਮੋਰਚਾ ਜੈਤੋ ਦਾ ਆਰੰਭ

ਅਖੀਰ ਸ਼੍ਰੋਮਣੀ ਗੁ: ਪ੍ਰ: ਕਮੇਟੀ ਨੇ ਮਹਾਰਾਜਾ ਸਾਹਿਬ ਨਾਭਾ ਦੀ ਬਹਾਲੀ ਦਾ ਸਵਾਲ ਆਪਣੇ ਹੱਥ ਵਿਚ ਲਿਆ ਤੇ ਬਹੁ-ਸੰਮਤੀ ਨਾਲ ਮਤਾ ਪਾਸ ਕੀਤਾ ਗਿਆ ਕਿ ਐਸੇ ਸਮੇਂ ਜਦ ਕਿ ਸਿੱਖ ਕੌਮ ਅੰਦਰ ਜਾਗ੍ਰਿਤ ਹੈ, ਸਿੱਖ ਰਾਜੇ ਨੂੰ ਗੱਦੀਓਂ

ਉਤਾਰਨਾ ਸਿੱਖ ਕੌਮ ਨੂੰ ਚੈਲੰਜ ਕਰਨਾ ਹੈ ਤੇ ਜਥੇਬੰਦੀ ਨੂੰ ਤੋੜਨਾ ਹੈ। ਇਸ ਵਾਸਤੇ ੯-੯-੨੩ ਨੂੰ ਨਾਭਾ ਦਿਨ ਮਨਾਇਆ ਜਾਵੇ। ਮਹਾਰਾਜਾ ਸਾਹਿਬ ਦੀ ਬਹਾਲੀ ਲਈ ਥਾਂ-ਥਾਂ ਦੀਵਾਨ ਕੀਤੇ ਜਾਣ, ਅਖੰਡ ਪਾਠ ਰੱਖੇ ਜਾਣ ਜਿਨ੍ਹਾਂ ਦੇ ਭੋਗ ਤੋਂ ਪਿੱਛੋਂ ਅਰਦਾਸ ਕੀਤੀ ਜਾਵੇ ਕਿ ਹੇ ਅਕਾਲ ਪੁਰਖ, ਆਪ ਮਹਾਰਾਜਾ ਸਾਹਿਬ ਨੂੰ ਮੁੜ ਗੱਦੀ ਬਖਸ਼ੋ। ਏਸੇ ਹੁਕਮ ਮੂਜਬ ਨਗਰ ਜੈਤੋ ਤੇ ਆਸ ਪਾਸ ਦੀ ਸੰਗਤ ਨੇ ਗੁਰਦੁਆਰਾ ਗੰਗਸਰ ਦੇ ਪਾਸ ੨੭-੮-੨੩ ਨੂੰ ਅਖੰਡ ਪਾਠ ਰੱਖਿਆ ਤੇ ਨਾਲ ਹੀ ਦੀਵਾਨ ਦਾ ਪ੍ਰਬੰਧ ਕੀਤਾ। ਰਿਆਸਤ ਨਾਭੇ ਦੇ ਕਰਮਚਾਰੀ ਜਿਨ੍ਹਾਂ ਦੀ ਸਾਜਿਸ਼ ਨਾਲ ਮਹਾਰਾਜਾ ਸਾਹਿਬ ਗੱਦੀਓਂ ਉਤਾਰੇ ਗਏ ਸਨ, ਇਹ ਕਦ ਬਰਦਾਸ਼ਤ ਕਰ ਸਕਦੇ ਸਨ ਕਿ ਉਹਨਾਂ ਦੀ ਹਕੂਮਤ ਅੰਦਰ ਅਜਿਹਾ ਅਰਦਾਸਾ ਕੀਤਾ ਜਾਵੇ। ਸੋ ਉਹਨਾਂ ਨੇ ਅਖੰਡ ਪਾਠ ਦਾ ਭੋਗ ਪੈਣ ਤੋਂ ਪਹਿਲਾਂ ਹੀ ਗ੍ਰਿਫ਼ਤਾਰੀਆਂ ਆਰੰਭ ਦਿੱਤੀਆਂ, ਸੰਗਤ ਨੂੰ ਪਾਠ ਤੇ ਅਰਦਾਸ ਕਰਨੋਂ ਰੋਕ ਦਿੱਤਾ। ਗੁਰਦੁਆਰੇ ਤੇ ਦੀਵਾਨ ਅਸਥਾਨ ਦੇ ਰਸਤੇ ਬੰਦ ਕਰ ਲੀਤੇ ਗਏ, ਗੁਰਦੁਆਰੇ ਅੰਦਰ ਸੰਗਤ ਵਾਸਤੇ ਪ੍ਰਸ਼ਾਦਿ ਪਾਣੀ ਲੈ ਜਾਣਾ ਬੰਦ ਕਰ ਦਿੱਤਾ। ਗੁਰਦੁਆਰੇ ਦੇ ਅੰਦਰ ਥਾਂ ਦੀ ਥੁੜ੍ਹ ਦੇ ਕਾਰਨ ਸਿੰਘ ਜੰਗਲ ਪਾਣੀ ਦਾ ਪ੍ਰਬੰਧ ਵੀ ਨੇੜੇ ਹੀ ਕਰਦੇ ਰਹੇ, ਜਿਸ ਕਾਰਨ ਹਵਾ ਖ਼ਰਾਬ ਹੋਣ ਕਰਕੇ ਸਿੰਘ ਬੀਮਾਰ ਹੋ ਗਏ ਪਰ ਕੌਣ ਪੁੱਛੇ ? ਗੁਰਦੁਆਰੇ ਦੇ ਦੁਆਲੇ ਤਾਂ ਪਹਿਰਾ ਲੱਗਾ ਹੋਇਆ ਸੀ। ਜਦ ਗੁਰਦੁਆਰਿਓਂ ਬਾਹਰ ਅਖੰਡ ਪਾਠ ਕਰਨਾ ਸੰਭਵ ਨਾ ਰਿਹਾ ਤਾਂ ਸਿੰਘਾਂ ਨੇ ਗੁਰਦੁਆਰੇ ਦੇ ਅੰਦਰਲੀ ਸੰਗਤ ਨੂੰ ਅਖੰਡ ਪਾਠ ਆਰੰਭ ਕਰਨ ਲਈ ਕਿਹਾ। ਸੰਗਤ ਨੇ ਅਖੰਡ ਪਾਠ ਆਰੰਭ ਦਿੱਤਾ, ਜਿਸ 'ਤੇ ਨਾਭੇ ਦੇ ਹਾਕਮ (ਮਿਸਟਰ ਵਿਲਸਨ ਜੋਹਨਸਟਨ, ਐਡਮਿਨਿਸਟਰੇਟਰ, ਤੇ ਵਜ਼ੀਰ ਗੁਰਦਿਆਲ ਸਿੰਘ) ਫ਼ੌਜ ਤੇ ਪੁਲਿਸ ਲੈ ਆਏ, ਵਰਦੀ ਸਮੇਤ ਹਥਿਆਰਬੰਦ ਸਿਪਾਹੀ ਅਖੰਡ ਪਾਠ ਹੋ ਰਹੀ ਜਗ੍ਹਾ 'ਤੇ ਪੁੱਜ ਗਏ, ਪਾਠ ਸੁਣ ਰਹੀ ਸੰਗਤ ਤੇ ਸੇਵਾਦਾਰ ਸਭ ਪਕੜ ਲਏ। ਅਖ਼ੀਰ ੨੭-੮-੨੩ ਨੂੰ ਮਹਾਰਾਜ ਦੀ ਤਾਬਿਆ ਬੈਠੇ ਅਖੰਡ ਪਾਠ ਕਰ ਰਹੇ ਸਿੰਘ ਗਿਆਨੀ ਇੰਦਰ ਸਿੰਘ ਮੋੜ ਨੂੰ ਬਾਹਾਂ ਤੋਂ ਫੜ ਕੇ, ਘਸੀਟ ਕੇ ਲਾਂਭੇ ਕਰ ਦਿੱਤਾ ਗਿਆ। ਸਰਕਾਰੀ ਪਾਠੀ ਪਹਿਲੇ ਪਾਠੀ ਸਿੰਘ ਪਾਸੋਂ ਤੁਕ ਨਾ ਫੜ ਸਕਿਆ, ਜਿਸ 'ਤੇ ਅਖੰਡ ਪਾਠ ਖੰਡਨ ਹੋ ਗਿਆ। ਇਹ ਵਿਥਿਆ ੧੪-੯-੨੩ ਦੀ ਸੀ। ਬੱਸ ਫੇਰ ਕੀ ਸੀ, ਇਹ ਖ਼ਬਰ ਜਦ ਗੁ: ਪ੍ਰ: ਕਮੇਟੀ ਪਾਸ ਸ੍ਰੀ ਅੰਮ੍ਰਿਤਸਰ ਪੁੱਜੀ, ਤਾਂ ਸਿੱਖ ਜਗਤ ਵਿਚ ਹਲਚਲ ਮਚ ਗਈ। ਪੰਥ ਨੇ ਰਿਆਸਤੀ ਕਰਮਚਾਰੀਆਂ ਦੀ ਇਸ ਹਰਕਤ ਨੂੰ ਸਿੱਖ ਧਰਮ ਅਨੁਕੂਲ ਇਕ ਬੱਜਰ ਅਪਰਾਧ ਕਰਾਰ ਦਿੱਤਾ ਤੇ ਕੌਮ ਦੀ ਨਿਰਾਦਰੀ ਸਮਝੀ। ਪੰਜਾਬ ਵਿਚ ਸਖ਼ਤ ਗੁੱਸੇ ਦੀ ਲਹਿਰ ਚਲ ਪਈ। ਅੰਗਰੇਜ਼ੀ ਅਖ਼ਬਾਰ ਟ੍ਰੀਬਿਊਨ ਦੇ ੧੯-੯-੨੩ ਦੇ ਪਰਚੇ ਵਿਚ ਛਪੀ ਇਕ ਤਾਰ ਦੁਆਰਾ ਅਖੰਡ ਪਾਠ ਦੀ ਹੋਈ ਇਹ ਨਿਰਾਦਰੀ ਐਸੋਸੀਏਟਿਡ ਪ੍ਰੈਸ ਭੀ ਮੰਨਦਾ ਹੈ। ਹੋਰ ਭੀ ਜਿਸ ਨੇ ਸੁਣਿਆ, ਉਸ ਨੇ ਇਸ ਧੱਕੇਸ਼ਾਹੀ ਨੂੰ ਨਿੰਦਿਆ ਪਰ ਸਰਕਾਰੀ ਹਾਕਮ ਇਹ ਆਖਦੇ ਰਹੇ ਕਿ ਅਸਾਂ ਅਖੰਡ ਪਾਠ ਦਾ ਭੋਗ ਮਰਯਾਦਾ

ਅਨੁਸਾਰ ਪਾ ਦਿੱਤਾ ਹੈ, ਜੋ ਕਿ ਕੋਰਾ ਝੂਠ ਸੀ। ਕਿਉਂ ਜੋ ਅਖੰਡ ਪਾਠ ਰੱਖਣ ਵਾਲੀ ਸੰਗਤ ਦੇ ਆਸ਼ੇ ਮੁਜਬ ਨਾਂ ਤਾਂ ਪਾਠ ਸਮਾਪਤ ਹੀ ਕੀਤਾ ਗਿਆ ਤੇ ਨਾ ਹੀ ਅਰਦਾਸਾ ਸੋਧਿਆ ਗਿਆ। ਗੁਰਦੁਆਰੇ ਦੀ ਖੁੱਲੀ ਯਾਤਰਾ ਪੁਰ ਬੰਦਸ਼ ਤਾਂ ੩੧-੮-੨੩ ਤੋਂ ਸੀ ਪਰ ੧੪-੯-੨੩ ਤੋਂ ਪਹਿਰਾ ਸਖ਼ਤ ਕਰ ਦਿੱਤਾ ਗਿਆ ਸੀ। ਸਿੱਖ ਕੌਮ ਨੇ ਇਸ ਬੰਦਸ਼ ਨੂੰ ਸਿੱਖ ਧਰਮ ਵਿਚ ਸਿੱਧਾ ਦਖ਼ਲ ਸਮਝਿਆ, ਜਿਸ 'ਤੇ ਗੁਃ ਪ੍ਰਃ ਕਮੇਟੀ ਨੇ ਫ਼ੈਸਲਾ ਕੀਤਾ ਕਿ ੧੫-੯-੨੩ ਤੋਂ ਅਕਾਲ ਤਖ਼ਤ ਸਾਹਿਬ ਸ੍ਰੀ ਅੰਮ੍ਰਿਤਸਰ (ਜੋ ਛੇਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਮਹਾਰਾਜ ਜੀ ਦਾ ਪਵਿੱਤਰ ਤਖ਼ਤ ਤੇ ਸਿੱਖ ਕੌਮ ਲਈ ਧਾਰਮਿਕ ਹੁਕਮਨਾਮੇ ਜਾਰੀ ਕਰਨ ਦੀ ਵਡਿਆਈ ਦਾ ਮਾਲਕ ਤੇ ਕੇਂਦਰ ਹੈ) ਦੇ ਹਜ਼ੂਰ ਮਨ, ਬਾਣੀ ਤੇ ਕਰਮ ਕਰਕੇ ਸ਼ਾਂਤ ਰਹਿਣ ਦਾ ਪ੍ਰਣ ਧਾਰ ਕੇ ੨੫ ਸਿੰਘਾਂ ਦਾ ਜਥਾ ਹਰ ਰੋਜ਼ ਬਾਕਾਇਦਾ ਪੈਦਲ ਜੈਤੋ ਨੂੰ ਰਵਾਨਾ ਹੋਣ ਲੱਗ ਗਿਆ। ੨੫ ਸਿੰਘਾਂ ਦਾ ਪਹਿਲਾ ਜਥਾ ਰਿਸਾਲਦਾਰ ਰਣਜੋਧ ਸਿੰਘ ਦੀ ਜਥੇਦਾਰੀ ਹੇਠ ੧-੧-੨੩ ਨੂੰ ਭੇਜਿਆ ਗਿਆ, ਜੋ ਗ੍ਰਿਫ਼ਤਾਰ ਕਰ ਲਿਆ ਗਿਆ। ਸਿੰਘ ਖੁਸ਼ੀ-ਖੁਸ਼ੀ ਜਥਿਆਂ ਵਿਚ ਨਾਮ ਲਿਖਾ ਕੇ ਜਾਣ ਲੱਗ ਪਏ, ਇਹਨਾਂ ਜਥਿਆਂ ਦੇ ਜਾਣ ਦਾ ਪ੍ਰਯੋਜਨ ਸੀ— (੧) ਗੁਰਦੁਆਰਾ ਗੰਗਸਰ ਵਿਖੇ ਖੰਡਤ ਹੋਏ ਅਖੰਡ ਪਾਠ ਨੂੰ ਮੁੜ ਪ੍ਰਾਰੰਭ ਕਰਨਾ।

(੨) ਸਰਕਾਰੀ ਕਰਮਚਾਰੀਆਂ ਦੇ ਹੱਥੋਂ ਨਿਰਮਲ ਹਿਰਦੇ ਨਾਲ ਹਰ ਪ੍ਰਕਾਰ ਦੇ ਕਸ਼ਟ ਤੇ ਸਖ਼ਤੀਆਂ ਸਹਾਰਦੇ ਹੋਏ ਸਾਰੇ ਗੁਰਦੁਆਰਿਆਂ ਵਿਚ ਸੰਗਤ ਦੇ ਬੈਠ ਕੇ ਟੋਕ ਜੁੜਨ ਤੇ ਧਾਰਮਿਕ ਮਰਯਾਦਾ ਪੂਰੇ ਕਰਨ ਦਾ ਪੈਦਾਇਸ਼ੀ ਹੱਕ ਕਾਇਮ ਰੱਖਣਾ ਸੀ। ਪੁਲਿਸ, ਜਥਿਆਂ ਨੂੰ ਗ੍ਰਿਫ਼ਤਾਰ ਕਰਦੀ, ਕਈ ਦਿਨ ਅੰਨ ਬਸਤ੍ਰ ਤੋਂ ਬਗ਼ੈਰ ਰੱਖ ਕੇ ਤਿੰਨ-ਤਿੰਨ ਸੌ ਮੀਲ ਦੇ ਫ਼ਾਸਲੇ 'ਤੇ ਜਾ ਕੇ ਬਾਵਲ ਕਾਂਟੀ ਵੱਲ ਰਿਹਾ ਕਰ ਦੇਂਦੀ। ਇਹ ਇਲਾਕਾ ਬਾਗੜੀਆਂ (ਗੁਰਸਿੱਖਾਂ) ਦਾ ਹੈ। ਸਿੰਘ ਭੁੱਖੇ-ਤਿਹਾਏ ਪੈਦਲ ਸਫ਼ਰ ਕਰ ਕੇ ਗੁਰਦੁਆਰਾ ਮੁਕਤਸਰ ਸਾਹਿਬ ਪੁੱਜ ਜਾਂਦੇ ਤੇ ਫਿਰ ਦੂਜੀ ਵੇਰ ਗ੍ਰਿਫ਼ਤਾਰੀ ਲਈ ਆਪਣੇ ਆਪ ਨੂੰ ਪੇਸ਼ ਕਰਦੇ। ਪੰਜ ਮਹੀਨੇ ਇਹੀ ਸਿਲਸਿਲਾ ਜਾਰੀ ਰਿਹਾ। ੫੦੦੦ ਦੇ ਕਰੀਬ ਸਿੱਖ, ਹਾਕਮਾਂ ਦੇ ਹੱਥੋਂ ਕਸ਼ਟ ਸਹਾਰ ਚੁੱਕੇ ਸਨ। ਧਾਰਮਿਕ ਸਵਤੰਤ੍ਰਤਾ ਹਿਤ ਸਿੱਖਾਂ ਦੀ ਕੁਰਬਾਨ ਹੋਣ ਦੀ ਇਹ ਲਾਲਸਾ ਇਕ ਕਹਾਵਤ ਬਣ ਗਈ ਸੀ।

ਦਸੰਬਰ ੧੯੨੩ ਦੇ ਆਲ ਇੰਡੀਆ ਕਾਂਗਰਸ ਕਮੇਟੀ ਦੇ ਦਿੱਲੀ ਵਿਖੇ ਹੋਏ ਸਾਲਾਨਾ ਇਜਲਾਸ ਪਿੱਛੋਂ ਜਵਾਹਰ ਲਾਲ ਨਹਿਰੂ ਜੈਤੋ ਪੁੱਜੇ। ਉਹਨਾਂ ਦੇ ਨਾਲ ਸ੍ਰੀ ਏ. ਟੀ. ਗਿਡਵਾਨੀ ਤੇ ਸ੍ਰੀ ਕੇ. ਸਨਤਾਨਮ ਮਦਰਾਸ ਭੀ ਸਨ। ਜਦ ਰਿਆਸਤ ਨਾਭਾ ਦੀ ਹੱਦ ਉਤੇ ਪੁੱਜੇ, ਤਾਂ ਐਡਮਿਨਿਸਟ੍ਰੇਟਰ ਵੱਲੋਂ ਹੁਕਮ ਪੁੱਜਾ ਕਿ ਛੇਤੀ ਹੱਦ ਛੱਡ ਦਿਓ। ਉਹਨਾਂ ਕਿਹਾ ਕਿ ਸਾਡਾ ਜਥੇ ਨਾਲ ਕੋਈ ਸੰਬੰਧ ਨਹੀਂ, ਅਸੀਂ ਕੇਵਲ ਦਰਸ਼ਨ ਨਾਭਾ ਤੇ ਗ੍ਰਿਫ਼ਤਾਰੀ ਹੁੰਦੀ ਦੇਖ ਕੇ ਚਲੇ ਜਾਵਾਂਗੇ (ਉਦੋਂ ਅਜੇ ਪੰਝੀ ਪੰਝੀ ਸਿੰਘਾਂ ਦਾ ਜਥਾ ਜਾਂਦਾ ਸੀ) ਪੁਲਿਸ ਨੇ ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਲੀਤਾ।

ਅਗਲੇ ਦਿਨ ਪੈਦਲ ਤੋਰ ਕੇ ਜੈਤੋ ਰੇਲਵੇ ਸਟੇਸ਼ਨ 'ਤੇ ਪੁਚਾਏ ਗਏ ਤੇ ਰੇਲ ਦੇ ਤੀਸਰੇ ਦਰਜੇ ਵਿਚ ਸਵਾਰ ਕਰਕੇ ਨਾਭਾ ਲੈ ਗਏ। ਸੈਂਟਰਲ ਜੇਲ੍ਹ ਅੰਦਰ ਇਕ ਛੋਟੀ ਜਿਹੀ ਕੱਚੀ ਕੋਠੜੀ ਵਿਚ ਬੰਦ ਕਰ ਦਿੱਤਾ। ਇਕ ਹਫ਼ਤੇ ਤੋਂ ਵਧੇਰੇ ਮੁਕੱਦਮਾ ਚਲਦਾ ਰਿਹਾ। ਮੈਜਿਸਟਰੇਟ ਇਕ ਅਨਪੜ੍ਹ ਹਾਕਮ ਜਾਪਦਾ ਸੀ। ਪੁਲਿਸ ਦਾ ਉਸ 'ਤੇ ਇਤਨਾ ਰੋਅਬ ਸੀ ਕਿ ਪੁਲਿਸ ਵਾਲੇ ਉਸ ਦੇ ਹੱਥੋਂ ਕਈ ਦਫ਼ਾ ਕਾਗਜ਼ ਖੋਹ ਲੈਂਦੇ ਸਨ। ਇਹਨਾਂ ਤਿੰਨਾਂ ਲੀਡਰਾਂ ਨੇ ਇਕ ਲੰਮਾ-ਚੌੜਾ ਬਿਆਨ ਦਿੱਤਾ ਪਰ ਕਿਸੇ ਨੇ ਉਸ ਦੀ ਪ੍ਰਵਾਹ ਨਾ ਕੀਤੀ। ਅਗਲੇ ਦਿਨ ਇਕ ਸਿੱਖ ਜੈਤੋ ਤੋਂ ਫੜ ਕੇ ਲਿਆਂਦਾ, ਜੋ ਕਿ ਅਜੇ ਹੁਣੇ ਹੀ ਲੰਮੀ ਕੈਦ ਕੱਟ ਕੇ ਆਇਆ ਸੀ ਅਤੇ ਕਾਮਾਗਾਟਾ ਮਾਰੂ ਜਹਾਜ਼ ਵਾਲਿਆਂ ਦਾ ਸਾਥੀ ਪ੍ਰਤੀਤ ਹੁੰਦੀ ਸੀ। ਫਿਰ ਇਹਨਾਂ ਚੋਹਾਂ 'ਤੇ ਸਾਜ਼ਸ਼ (ਖੁਫੀਆਂ ਤੌਰ 'ਤੇ ਸਰਕਾਰ ਦਾ ਤਖ਼ਤਾ ਉਲਟਣਾ) ਦਾ ਮੁਕੱਦਮਾ ਚਾਲੂ ਕਰ ਦਿੱਤਾ। ਇਹਨਾਂ ਕਿਹਾ ਕਿ ਅਸੀਂ ਵਕੀਲ ਕਰਨਾ ਚਾਹੁੰਦੇ ਹਾਂ ਪਰ ਹੁਕਮ ਮਿਲਿਆ ਕਿ ਰਿਆਸਤ ਨਾਭਾ ਵਿੱਚੋਂ ਕਰ ਸਕਦੇ ਹੋ, ਬਾਹਰੋਂ ਨਹੀਂ, ਕਿਉਂਕਿ ਰਿਆਸਤ ਦਾ ਇਹ ਕਾਨੂੰਨ ਹੈ। ਜਿਸ ਮੈਜਿਸਟ੍ਰੇਟ ਦੇ ਇਹ ਮੁਕੱਦਮਾ ਲੱਗਾ, ਉਹ ਪੜ੍ਹਿਆ ਲਿਖਿਆ ਜਾਪਦਾ ਸੀ। ਇਸ ਦੌਰਾਨ ਵਿਚ ਜੇਲ੍ਹ ਦੇ ਸੁਪ੍ਰੰਟੰਡੈਂਟ ਨੇ ਲੀਡਰਾਂ ਨੂੰ ਕਿਹਾ ਕਿ ਆਪ ਪਿਛਲੇ ਕੀਤੇ ਹੋਏ ਤੇ ਪਰਚਾਤਾਪ ਕਰੋ ਅਤੇ ਅੱਗੇ ਵਾਸਤੇ ਲਿਖ ਕੇ ਦੇ ਜਾਓ ਕਿ ਅਸੀਂ ਮੁੜ ਏਥੇ ਨਹੀਂ ਆਉਂਦੇ। ਜਦ ਇਹਨਾਂ ਲੀਡਰਾਂ ਦੀ ਖ਼ਬਰ ਪੰਡਿਤ ਮੋਤੀ ਲਾਲ ਨਹਿਰੂ ਜੀ ਨੂੰ ਪੁੱਜੀ, ਤਾਂ ਉਹਨਾਂ ਉਸ ਵੇਲੇ ਦੇ ਵਾਇਸਰਾਇ ਲਾਰਡ ਰੀਡਿੰਗ ਨੂੰ ਤਾਰ ਦਿੱਤੀ ਕਿ ਕਾਂਗਰਸ ਦੇ ਲੀਡਰਾਂ ਨੂੰ ਕਿਸ ਕਾਰਨ ਨਾਭਾ ਰਿਆਸਤ ਦੇ ਐਡਮਿਨਿਸਟ੍ਰੇਟਰ ਮਿ: ਵਿਲਸਨ ਜੌਹਨਸਟਨ ਆਈ. ਸੀ. ਐਸ. ਨੇ ਗ੍ਰਿਫ਼ਤਾਰ ਕੀਤਾ ਹੈ ? ਫਿਰ ਆਪ ਖ਼ੁਦ ਆਪਣੇ ਲੜਕੇ ਪੰਡਿਤ ਜਵਾਹਰ ਲਾਲ ਨਹਿਰੂ ਦੀ ਮੁਲਾਕਾਤ ਵਾਸਤੇ ਨਾਭਾ ਰਵਾਨਾ ਹੋ ਗਏ। ਮੁਲਕਾਤ ਹੋਈ, ਤਾਂ ਪੰਡਿਤ ਜਵਾਹਰ ਲਾਲ ਨਹਿਰੂ ਜੀ ਨੇ ਸਾਰੇ ਸਮਾਚਾਰ ਉਹਨਾਂ ਨੂੰ ਦੱਸੇ ਤੇ ਕਿਹਾ ਕਿ ਆਪ ਅਲਾਹਾਬਾਦ ਚਲੇ ਜਾਓ, ਏਥੇ ਰਿਆਸਤੀ ਕਾਨੂੰਨ ਤੇ ਹਦਾਇਤਾਂ ਹਨ, ਜਿਹੜੀਆਂ ਕਿ ਬਿਲਕੁਲ ਅੰਗਰੇਜ਼ੀ ਰਾਜ ਦੇ ਕਾਨੂੰਨ ਨਾਲ ਨਹੀਂ ਮਿਲਦੀਆਂ ਤੇ ਨਾ ਹੀ ਇਹਨਾਂ ਦਿਨਾਂ ਵਿਚ ਮੌਜੂਦਾ ਹਾਕਮ ਕਿਸੇ ਦੀ ਸੁਣਦਾ ਹੈ। ਉਹ ਵਾਪਸ ਚਲੇ ਗਏ ਤੇ ਲੀਡਰਾਂ ਦੀ ਸਹਾਇਤਾ ਵਾਸਤੇ ਇਕ ਨੌਜਵਾਨ ਵਕੀਲ ਸ੍ਰੀ ਕਪਲ ਦੇਵ ਮਾਲਵੀਆ ਨੂੰ ਨਾਭੇ ਛੱਡ ਗਏ। ਮੁਕੱਦਮੇ ਦੀ ਸਾਰੀ ਕਾਰਵਾਈ ਖੁਫੀਆ ਹੁੰਦੀ ਰਹੀ, ਕੋਈ ਰੀਪੋਰਟਰ ਜਾਂ ਅਖ਼ਬਾਰ ਵਾਲਾ ਵੀ ਕਾਰਵਾਈ ਨਹੀਂ ਸੀ ਸੁਣ ਸਕਦਾ। ੧੫ ਦਿਨਾਂ ਪਿੱਛੋਂ ਦੋਵੇਂ ਮੁਕੱਦਮੇ ਖ਼ਤਮ ਹੋ ਗਏ ਤੇ ਫ਼ੈਸਲਾ ਉਰਦੂ ਵਿਚ ਲਿਖਿਆ ਗਿਆ—"ਰਿਆਸਤ ਨਾਭਾ ਦੀ ਹੱਦ ਅੰਦਰ ਬਿਨਾਂ ਆਗਿਆ ਆਉਣ ਕਰ ਕੇ ਛੇ ਮਹੀਨੇ ਕੈਦ ਸਖ਼ਤ ਤੇ ਸਾਜਿਸ਼ ਦੇ ਮੁਕੱਦਮੇ ਵਿਚ ਦੋ ਸਾਲ ਕੈਦ (ਹਰੇਕ ਨੂੰ) ਇਹ ਦੋਵੇਂ ਸਜ਼ਾਵਾਂ ਅੱਡ-ਅੱਡ ਚਲਣਗੀਆਂ।" ਲੀਡਰਾਂ ਨੇ ਨਕਲ ਹੁਕਮ ਮੰਗੀ, ਜਿਸ ਤੇ ਉੱਤਰ ਮਿਲਿਆ ਕਿ ਨਹੀਂ ਮਿਲ ਸਕਦੀ। ਅਗਲੀ ਸ਼ਾਮ ਸੁਪ੍ਰੰਟੰਡੈਂਟ ਜੇਲ੍ਹ ਨੇ ਤਿੰਨਾਂ ਕਾਂਗਰਸੀ ਲੀਡਰਾਂ

ਨੂੰ ਸੱਦ ਕੇ ਕਿਹਾ ਕਿ ਸਾਹਿਬ ਬਹਾਦਰ (ਨਾਭੇ ਦਾ ਹਾਕਮ) ਦਾ ਖ਼ਾਸ ਹੁਕਮ ਆਇਆ ਹੈ ਤੇ ਉਹਨਾਂ ਨੇ ਤੁਹਾਡੀਆਂ ਸਜ਼ਾਵਾਂ ਕਰੀਮੀਨਲ ਪ੍ਰੋਸ਼ੀਜਰ ਕੋਡ ਦੇ ਮਾਤਹਤ ਮਨਸੂਖ ਕਰ ਦਿੱਤੀਆਂ ਹਨ। ਆਪ ਨਾਭਾ ਰਿਆਸਤ ਛੱਡ ਜਾਓ ਤੇ ਮੁੜ ਖ਼ਾਸ ਆਗਿਆ ਬਿਨਾਂ ਨਾ ਆਉਣਾ। ਲੀਡਰਾਂ ਨੇ ਕਿਹਾ ਕਿ ਖ਼ਾਸ ਹੁਕਮ ਦੀ ਨਕਲ ਦੇ ਦਿਓ ਪਰ ਸੁਪ੍ਰੰਟੈਂਡੈਂਟ ਨੇ ਇਨਕਾਰ ਕਰ ਦਿੱਤਾ ਤੇ ਜੇਲ੍ਹੋਂ ਕੱਢ ਕੇ ਰੇਲਵੇ ਸਟੇਸ਼ਨ 'ਤੇ ਜਾ ਕੇ ਹੱਥਕੜੀਆਂ ਲਾਹ ਦਿੱਤੀਆਂ, ਪਰ ਚੌਥੇ ਸਾਥੀ ਦਾ, ਜੋ ਸਿੱਖ ਸੀ, ਪਤਾ ਨਹੀਂ ਕੀ ਬਣਿਆ ? ਕਿਉਂ ਜੋ ਉਹ ਰਿਹਾਅ ਨਹੀਂ ਸੀ ਕੀਤਾ ਗਿਆ। ਪੰਡਿਤ ਜਵਾਹਰ ਲਾਲ ਨਹਿਰੂ ਉਥੋਂ ਰੇਲ ਰਾਹੀਂ ਅੰਬਾਲੇ, ਦਿੱਲੀ ਤੇ ਫਿਰ ਅਲਾਹਾਬਾਦ ਪੁੱਜ ਗਏ, ਉਥੇ ਜਾ ਕੇ ਵੀ ਰਿਆਸਤ ਨਾਭਾ ਦੇ ਹਾਕਮ ਨੂੰ ਮੁਕੱਦਮਿਆਂ ਦੀਆਂ ਨਕਲਾਂ ਭੇਜਣ ਬਾਰੇ ਲਿਖਦੇ ਰਹੇ ਪਰ ਉਸ ਨੇ ਨਕਲਾਂ ਦੇਣ ਤੋਂ ਇਨਕਾਰ ਕੀਤਾ।

ਉਹਨਾਂ ਦਿਨਾਂ ਵਿਚ ਅੰਗਰੇਜ਼ ਹਕੂਮਤ ਦੇ ਵਿਰੁੱਧ ਅਕਾਲੀਆਂ (ਸਿੱਖਾਂ) ਦਾ ਤੇ ਕਾਂਗਰਸ ਦਾ ਸਾਂਝਾ ਫਰੰਟ ਸੀ, ਕਿਉਂ ਜੋ ਅਕਾਲੀ ਵੀ ਪੂਰਨ ਸ਼ਾਂਤਮਈ ਰਹਿੰਦੇ ਹੋਏ ਸਤਿਆਗ੍ਰਹਿ ਕਰਦੇ ਸਨ ਅਤੇ ਕਾਂਗਰਸ ਦਾ ਭੀ ਏਹੀ ਮਿਸ਼ਨ ਸੀ। ਇਸ ਲਈ ਕਾਂਗਰਸ ਵੱਲੋਂ ਇਕ ਕਮੇਟੀ ਜੈਤੋ ਦੇ ਮੋਰਚੇ ਬਾਰੇ ਸਹਾਇਤਾ ਦੇਣ ਵਾਸਤੇ ਬਣਾਈ ਗਈ ਸੀ, ਜਿਸ ਦਾ ਨਾਮ ਸੀ 'ਕਾਂਗਰਸ ਅਕਾਲੀ ਸਹਾਇਕ ਬਿਊਰੋ' ਸੀ। ਸ੍ਰੀ ਏ. ਟੀ. ਗਿਡਵਾਨੀ ਅੰਮ੍ਰਿਤਸਰ ਵਿਖੇ ਮੋਰਚੇ ਦੇ ਦਿਨਾਂ ਵਿਚ ਕਾਂਗਰਸ ਵੱਲੋਂ ਨੁਮਾਇੰਦੇ ਸਨ, ਉਹ ੨੧-੨-੧੯੨੪ ਨੂੰ ਜਿਸ ਦਿਨ ਕਿ ਪਹਿਲਾ ਪੰਜ ਸੌ ਦਾ ਸ਼ਹੀਦੀ ਜਥਾ ਜੈਤੋ ਪੁੱਜਾ ਤੇ ਜਿਸ 'ਤੇ ਗੋਲੀ ਚੱਲੀ, ਆਪਣੇ ਹੋਰ ਦੋ ਸਾਥੀਆਂ ਸਮੇਤ (ਡਾਕਟਰ ਸੈਫ਼ਉਦ ਦੀਨ ਕਿਚਲੂ ਅੰਮ੍ਰਿਤਸਰ ਤੇ ਮਿਸਟਰ ਸੇਵਲ ਜ਼ੀਮਾਂਡ ਪੱਤਰ ਪਰੇਰਕ ਨੀਊ ਯਾਰਕ ਟਾਈਮਜ਼, ਅਮਰੀਕਾ) ਦੇ ਨਾਲ ਰਿਆਸਤ ਨਾਭਾ ਦੀ ਹੱਦ ਉਤੇ ਪੁੱਜੇ ਤੇ ਉਥੋਂ ਗ੍ਰਿਫ਼ਤਾਰ ਕੀਤੇ ਗਏ। ਸਾਲ ਭਰ ਨਾਭਾ ਜੇਲ੍ਹ ਵਿਚ ਰਹੇ ਤੇ ਸਿਹਤ ਖ਼ਰਾਬ ਹੋਣ ਦੇ ਕਾਰਨ ਛੱਡ ਦਿੱਤੇ ਗਏ। ਜਦ ਪੰਡਿਤ ਜਵਾਹਰ ਲਾਲ ਜੀ ਨੇ ਸ੍ਰੀ ਏ. ਟੀ. ਗਿਡਵਾਨੀ ਜੀ ਦੀ ਗ੍ਰਿਫ਼ਤਾਰੀ ਬਾਰੇ ਨਾਭਾ ਦੇ ਹਾਕਮ ਨੂੰ ਲਿਖਿਆ, ਤਾਂ ਉਸ ਨੇ ਅੱਗੋਂ ਉਤਰ ਦਿੱਤਾ ਕਿ ਇਹਨਾਂ ਨੇ ਬਿਨਾਂ ਆਗਿਆ ਰਿਆਸਤ ਨਾਭਾ ਦੀ ਹੱਦ ਪਾਰ ਕੀਤੀ ਹੈ, ਆਦਿ। ਫਿਰ ਪੰਡਿਤ ਜੀ ਨੇ ਹਾਕਮ ਨੂੰ ਲਿਖਿਆ ਕਿ ਹੁਕਮ ਦੀ ਨਕਲ ਭੇਜੋ ਜਾਂ ਅਖ਼ਬਾਰ ਵਿਚ ਹੀ ਛਾਪ ਦਿਓ, ਤਾਂ ਉਸ ਨੇ ਇਨਕਾਰ ਕਰ ਦਿੱਤਾ।

**੫੦੦ ਸਿੰਘਾਂ ਦਾ ਪਹਿਲਾ ਸ਼ਹੀਦੀ ਜਥਾ :-**

ਜਦ ਪੰਜ ਮਹੀਨੇ ਗ੍ਰਿਫ਼ਤਾਰੀਆਂ ਨਾਲ ਵੀ ਸਰਕਾਰ ਦੇ ਕੰਨ 'ਤੇ ਜੂੰ ਨਾ ਸਰਕੀ ਤੇ ਨਾ ਹੀ ਸਰਕਾਰੀ ਕਰਮਚਾਰੀਆਂ ਦਾ ਕਠੋਰ ਹਿਰਦਾ ਹੀ ਨਰਮ ਹੋਇਆ, ਤਾਂ ਪੰਥ ਨੇ ਫ਼ੈਸਲਾ ਕੀਤਾ ਕਿ ਸਿੱਖ ਕੌਮ ਦੇ ਧਾਰਮਿਕ ਜਜ਼ਬਾਤ ਦੀ ਸਚਾਈ ਅਤੇ ਗੰਭੀਰਤਾ ਦਾ ਡੰਕਾ ਵਜਾਉਣ ਵਾਲੀ ਇਕ ਕਮਾਲ ਦਰਜੇ ਦੀ ਵੱਡੀ ਕੁਰਬਾਨੀ ਦੇ ਕੇ ਕੌਮ ਦੇ ਕਲੇਸ਼ਾਂ ਦੀ ਘੜੀ ਨੂੰ ਛੇਤੀ ਮੁਕਾਇਆ ਜਾਵੇ। ਪ੍ਰਵਾਨ ਕੀਤਾ

ਗਿਆ ਕਿ ੫੦੦ ਸਿੰਘਾਂ ਦੀ ਸੰਗਤ ਮਨ-ਬਚ ਕਰਮ ਕਰਕੇ ਸ਼ਾਂਤਮਈ ਰਹਿੰਦੀ ਹੋਈ ਗੁ: ਗੰਗਸਰ ਦੀ ਯਾਤਰਾ ਤੇ ਅਖੰਡ ਪਾਠ ਨੂੰ ਨਵੇਂ ਸਿਰਿਉਂ ਆਰੰਭ ਕਰਨ ਹਿਤ ਜੈਤੋ ਨੂੰ ਪੈਦਲ ਰਵਾਨਾ ਹੋਵੇ। ਸਿੱਖਾਂ ਵਿਚ ਪਾਠ ਮਰਯਾਦਾ ਅਤੇ ਨਗਰ ਕੀਰਤਨ ਸੰਗਤ ਦੀ ਸਾਂਝ ਦੇ ਮੁਥਾਜ ਰਿਵਾਜ ਹਨ। ਇਹਨਾਂ ਦੀ ਬੁਨਿਆਦ ਪੂਰੇ ਤੌਰ ਪਰ ਭਾਈਚਾਰਕ ਹੈ, ਅਤੇ ਸੰਗਤ ਦੀ ਗਿਣਤੀ ਹਜ਼ਾਰਾਂ ਤਕ ਹੋ ਜਾਂਦੀ ਹੈ। ਇਸ ਰਿਵਾਜ ਅਨੁਸਾਰ ਧਾਰਮਿਕ ਜਲੂਸ ਵਾਸਤੇ ੫੦੦ ਦੀ ਗਿਣਤੀ ਕੋਈ ਵੱਡੀ ਗਿਣਤੀ ਨਹੀਂ। ਪੂਰਨ ਭਰੋਸੇ ਵਾਲੇ, ਨਾਮ ਬਾਣੀ ਦੇ ਰਸੀਏ ਤੇ ਰਹਿਤ ਬਹਿਤ ਦੇ ਪੱਕੇ, ਹਰ ਤਰ੍ਹਾਂ ਸ਼ਾਂਤਮਈ ਰਹਿਣ ਵਾਲੇ ਹਰ ਸ਼੍ਰੇਣੀ ਤੇ ਹਰ ਜ਼ਿਲ੍ਹੇ ਦੇ ਸਿੱਖ ਸ਼ਾਮਿਲ ਕੀਤੇ ਗਏ।

੯ ਫਰਵਰੀ, ੧੯੨੪ ਅਥਵਾ ੨੭ ਮਾਘ ਸੰਮਤ ੧੯੮੦, (ਬਸੰਤ ਪੰਚਮੀ ਵਾਲੇ ਦਿਨ, ਜਦ ਹਕੀਕਤ ਰਾਏ ਧਰਮੀ ਦੀ ਕੁਰਬਾਨੀ ਦਾ ਦਿਨ, ਜੋ ਮੁਸਲਮਾਨਾਂ ਦੇ ਰਾਜ ਵੇਲੇ ਧਰਮ ਪਿੱਛੇ ਸ਼ਹੀਦ ਹੋਏ) ਨੂੰ ੫੦੦ ਸਿੰਘਾਂ ਦੇ ਪਹਿਲੇ ਸ਼ਹੀਦੀ ਜਥੇ ਨੇ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ ਦੇ ਹਜ਼ੂਰ ਧਾਰਮਿਕ ਸੁਤੰਤਰਤਾ ਹਿਤ ਆਪਣੀਆਂ ਜਾਨਾਂ ਤਲੀ ਪੁਰ ਧਰ ਕੇ ਗੁ: ਗੰਗਸਰ ਵਿਖੇ ਅਖੰਡ ਪਾਠ ਦੇ ਨਵੇਂ ਸਿਰਿਉਂ, ਆਰੰਭ ਕਰਨ ਦਾ ਪਵਿੱਤਰ ਪ੍ਰਣ ਕੀਤਾ। ਗੁ: ਪ੍ਰ: ਕਮੇਟੀ ਵੱਲੋਂ ਇਸ ਜਥੇ ਨਾਲ ਬਤੌਰ ਹੈੱਡ ਜਥੇਦਾਰ ਜਾਣ ਵਾਸਤੇ ਸ: ਊਧਮ ਸਿੰਘ, ਪਿੰਡ ਨਾਗੋਕੇ, ਤਹਿਸੀਲ ਤਰਨ ਤਾਰਨ, ਜ਼ਿਲ੍ਹਾ ਅੰਮ੍ਰਿਤਸਰ ਨੀਯਤ ਹੋਏ ਸਨ। ਜਥੇ ਦੀ ਰਵਾਨਗੀ ਬਾਰੇ ਜ਼ਿਲ੍ਹਾ ਅੰਮ੍ਰਿਤਸਰ ਦੇ ਡਿੱਪਟੀ ਕਮਿਸ਼ਨਰ, ਪੰਜਾਬ ਲਾਟ, ਵਾਇਸਰਾਏ ਤੇ ਰਿਆਸਤ ਨਾਭੇ ਦੇ ਹਾਕਮਾਂ ਨੂੰ ਪਹਿਲਾਂ ਹੀ ਸੂਚਿਤ ਕਰ ਦਿੱਤਾ ਗਿਆ ਸੀ, ਜਿਸ 'ਤੇ ਪੁਲਿਸ ਨੇ ਜਥੇ ਦੀ ਰਵਾਨਗੀ ਤੋਂ ਐਨ ਇਕ ਦਿਨ ਪਹਿਲਾਂ ਜਥੇਦਾਰ ਊਧਮ ਸਿੰਘ ਨਾਗੋਕੇ ਨੂੰ ਧੋਖੇ ਨਾਲ ਕੋਤਵਾਲੀ ਦੇ ਨੇੜੇ ਗ੍ਰਿਫ਼ਤਾਰ ਕਰ ਲਿਆ। ਚੂੰਕਿ ਰਵਾਨਗੀ ਦੀ ਇਤਲਾਹ ਸਰਕਾਰ ਨੂੰ ਜਥੇਦਾਰ ਊਧਮ ਸਿੰਘ ਵੱਲੋਂ ਦਿੱਤੀ ਗਈ ਸੀ, ਇਸ ਵਾਸਤੇ ਰਾਤੋ-ਰਾਤ ਫ਼ੈਸਲਾ ਹੋਇਆ ਕਿ ਉਹਨਾਂ ਦੀ ਥਾਂ (ਦਾਸ ਊਧਮ ਸਿੰਘ ਖ਼ਾਸ ਵਰਪਾਲ ਜ਼ਿਲ੍ਹਾ ਅੰਮ੍ਰਿਤਸਰ) ਨੂੰ ਰਵਾਨਾ ਕੀਤਾ ਜਾਵੇ। ਸੋ ਝੱਟਪਟ ਦਾਸ ਨੂੰ ਜਥੇ ਨਾਲ ਜਾਣ ਵਾਸਤੇ ਹੁਕਮ ਦਿੱਤਾ ਗਿਆ। ਸੋ ਦਾਸ ਨੇ ਸ਼ਹੀਦੀ ਜਥੇ ਨੂੰ ਮਨ ਬਚਨ ਤੇ ਕਰਮ ਕਰਕੇ ਪੂਰੀ ਤਰ੍ਹਾਂ ਸ਼ਾਂਤਮਈ ਰਹਿਣ ਦਾ ਉਪਦੇਸ਼ ਦਿੱਤਾ, ਜੋ ਸਿੱਖ ਸੀਨਿਆਂ ਵਿਚ ਇਕ ਅਰਸੇ ਤਕ ਗੂੰਜਦਾ ਰਹੇਗਾ।

**ਹੁਕਮਨਾਮਾ :-**

"ਪਿਆਰੇ ਪਿਤਾ ਕਲਗੀਧਰ ਸਤਿਗੁਰੂ" ਅਸੀਂ ਆਪ ਦੇ ਬੱਚੇ ਆਪਣੀਆਂ ਜਿੰਦੜੀਆਂ ਆਪ ਜੀ ਦੇ ਅਰਪਨ ਕਰਦੇ ਹਾਂ। ਪੰਥ ਦੀ ਇੱਜ਼ਤ ਤੇ ਵਡਿਆਈ ਆਪ ਦੇ ਹੱਥ ਹੈ। ਬਹਾਦਰ ਤੇ ਸੰਤ ਆਤਮਾ ਵੀਰੋ! ਤੁਹਾਨੂੰ ਬੜੀ ਬੇਰਹਿਮੀ ਨਾਲ ਡਾਂਗਾਂ ਮਾਰੀਆਂ ਜਾਣਗੀਆਂ, ਤੁਸੀਂ ਗੋਲੀਆਂ ਦਾ ਨਿਸ਼ਾਨਾ ਬਣਾ ਕੇ ਮੌਤ ਦੇ ਘਾਟ

ਉਤਾਰੇ ਜਾਉਗੇ। ਤੁਹਾਨੂੰ ਕਾਲ ਕੋਠੜੀਆਂ ਵਿਚ ਸੁੱਟਿਆ ਜਾਵੇਗਾ। ਨਹਾਇਤ ਜ਼ਾਲਮਾਨਾ ਤੇ ਵੈਹਸ਼ੀਆਨਾ ਹਰ ਪ੍ਰਕਾਰ ਦੇ ਕਸ਼ਟਾਂ ਦੁਆਰਾ ਤੁਹਾਡੀ ਧਾਰਮਿਕ ਦ੍ਰਿੜ੍ਹਤਾ ਦੀ ਪ੍ਰੀਖਿਆ ਕੀਤੀ ਜਾਵੇਗੀ। ਆਪ ਨੇ ਹਰ ਹਾਲਤ ਵਿਚ ਪੂਰਨ ਸ਼ਾਂਤਮਈ ਰਹਿਣਾ ਹੋਵੇਗਾ। ਆਪ ਦਾ ਕੇਵਲ ਮੰਤਵ ਗੁਰਦੁਆਰਾ ਗੰਗਸਰ ਦੀ ਯਾਤਰਾ ਕਰਨ ਤੇ ਅਖੰਡ ਪਾਠ ਨੂੰ ਨਵੇਂ ਸਿਰਿਉਂ ਆਰੰਭ ਕਰਨਾ ਹੈ। ਅਕਾਲ ਤਖ਼ਤ ਜੀ 'ਤੇ ਟੁਰਨ ਦੇ ਸਮੇਂ ਤੋਂ ਲੈ ਕੇ ਰਸਤੇ ਵਿਚ ਤੇ ਅਖ਼ੀਰ ਦਮ ਤਕ ਸਤਿਗੁਰਾਂ ਦੀ ਜ਼ਿੰਦਗੀ ਬਖਸ਼ਣ ਵਾਲੀ ਬਾਣੀ ਦੁਆਰਾ ਆਪਣੇ ਸ਼ਰੀਰ, ਮਨ ਤੇ ਆਤਮਾ ਨੂੰ ਤ੍ਰਿਪਤ ਕਰਦੇ ਰਹਿਣਾ। ਮਨ, ਬਚਨ ਅਤੇ ਕਰਮ ਕਰਕੇ ਕਿਸੇ ਭੀ ਪੁਰਸ਼ ਦਾ ਬੁਰਾ ਨਾ ਚਾਹੁਣਾ।"

**ਅੰਤਮ ਸੰਦੇਸ਼ :-**

"ਸੁਣੋ ਖਾਲਸਾ ਜੀ ਸਾਡੇ ਕੂਚ ਡੇਰੇ,
ਅਸੀਂ ਆਖ਼ਰੀ ਫ਼ਤਹਿ ਬੁਲਾ ਚਲੇ।"

ਫੁੱਲਾਂ ਦੇ ਹਾਰਾਂ ਨਾ ਲੱਦਿਆ ਹੋਇਆ ਤੇ ਸੰਗਤਾਂ ਦੀਆਂ ਪਿਆਰੀਆਂ ਅਸੀਸਾਂ ਲੈਂਦਾ ਹੋਇਆ ਸ਼ਹੀਦੀ ਜਥਾ ੯-੨-੧੯੨੪ ਨੂੰ ਪੈਦਲ ਜੈਤੋ ਵਲ ਇਹ ਸ਼ਬਦ ਪੜ੍ਹਦਾ ਹੋਇਆ ਰਵਾਨਾ ਹੋਇਆ।

**ਧਾਰਨਾ :-**

ਮਰੋਂ ਤਾਂ ਹਰ ਕੇ ਦੁਆਰ ਹਰ ਕੇ ਦੁਆਰੇ ਹਰ ਕੇ ਦੁਆਰੇ ॥
"ਮੋਹਿ ਮਰਨੇ ਕਾ ਚਾਓ ਹੈ, ਮਰੋਂ ਤਾਂ ਹਰਿ ਕੇ ਦੁਆਰ ॥
ਮਤਿ ਹਰਿ ਪੂਛੇ ਕੌਣ ਹੈ, ਪਰਾ ਹਮਾਰੇ ਬਾਰ ॥"
"ਮਰਨਾ ਮਰਨਾ ਸਭ ਕਹੈ, ਮਰਿ ਭਿ ਨਾ ਜਾਨੈ ਕੋਇ ॥
ਐਸੀ ਮਰਨੀ ਜੋ ਮਰੈ, ਬਹੁਰ ਨਾ ਮਰਨਾ ਹੋਇ ॥"
"ਜਿਸ ਮਰਨੇ ਤੇ ਜਗ ਡਰੈ, ਮੇਰੈ ਮਨ ਆਨੰਦ ॥
ਮਰਨੇ ਹੀ ਤੇ ਪਾਈਐ, ਪੂਰਨ ਪਰਮਾਨੰਦ ॥"
"ਪਹਿਲਾਂ ਮਰਣੁ ਕਬੂਲਿ, ਜੀਵਣ ਕੀ ਛਡਿ ਆਸ ॥
ਹੋਹੁ ਸਭਨਾ ਕੀ ਰੇਣੁਕਾ, ਤਉ ਆਉ ਹਮਾਰੈ ਪਾਸਿ ॥"
"ਦੇਸਾ ਮਾਲਵਿਆ ਹੁਣ ਤਾਂ ਅੱਖਾਂ ਖੋਲ।"
"ਚਲਣਾ ਗੰਗਸਰ ਨੂੰ ਬੰਨ੍ਹ ਕੇ ਸ਼ਹੀਦੀ ਗਾਨਾ।"

**ਜਥੇ ਦੀ ਸਿੰਘਾਂ ਦੀ ਬਰਦੀ :**

ਸੁਰਮਈ ਦਸਤਾਰ, ਪੀਲਾ ਚੋਲਾ, ਖੱਬੇ ਪਾਸੇ ਕਿਰਪਾਨ, ਸੱਜੇ ਪਾਸੇ ਝੋਲਾ, ਵਿਚ ਬਦਾਮ (ਭੁੱਜੇ ਹੋਏ ਛੋਲੇ)। ਸਭ ਤੋਂ ਅੱਗੇ ਊਠ ਉਪਰ ਲੱਦਿਆ ਹੋਇਆ ਧੌਂਸਾ, ਉਸ ਦੇ ਪਿੱਛੇ ਬੈਂਡ ਵਾਲੇ, ਉਹਨਾਂ ਦੇ ਮਗਰ ਪੰਜ ਨਿਸ਼ਾਨ ਸਾਹਿਬਾਂ ਵਾਲੇ, ਪਿੱਛੇ ਪੰਜ ਪਿਆਰੇ ਹੱਥਾਂ ਵਿਚ ਨੰਗੀਆਂ ਸ੍ਰੀ ਸਾਹਿਬਾਂ ਮਗਰ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਲਕੀ। ਪਾਲਕੀ ਦੇ ਪਿਛੇ ੫੦੦ ਸਿੰਘਾਂ ਦਾ ਸ਼ਹੀਦੀ ਜਥਾ ਤੇ ਜਥੇ ਦੇ ਸੱਜੇ ਖੱਬੇ ਅਤੇ ਪਿੱਛੇ ਹਜ਼ਾਰਾਂ ਦੀ ਗਿਣਤੀ ਵਿਚ ਸੰਗਤ (ਬ੍ਰਿਧ, ਬੱਚੇ, ਮਾਈਆਂ) ਬੀਬੀਆਂ,

ਹਿੰਦੂ ਤੇ ਮੁਸਲਮਾਨ ਦਰਸ਼ਕ) ਸਨ। ਹਰਿਮੰਦਰ ਸਾਹਿਬ ਅੰਮ੍ਰਿਤਸਰ ਦੇ ਗ੍ਰੰਥੀ ਸਿੰਘ ਭਾਈ ਸਾਹਿਬ ਭਾਈ ਲਾਭ ਸਿੰਘ ਜੀ, ਮਹਾਰਾਜ ਦੇ ਚੌਰਬਰਦਾਰ ਸਨ।

**ਇਸ ਜਥੇ ਦੇ ਜਥੇਦਾਰ :-**

੧. ਹੈਡ ਜਥੇਦਾਰ ਊਧਮ ਸਿੰਘ, ਖ਼ਾਸ ਵਰਪਾਲ, ਤਹਿਸੀਲ ਤੇ ਜ਼ਿਲ੍ਹਾ ਅੰਮ੍ਰਿਤਸਰ
੨. ਜਥੇਦਾਰ ਸ: ਜਗਤ ਸਿੰਘ, ਪਿੰਡ ਤੁੜ, ਤਹਿਸੀਲ ਤਰਨ ਤਾਰਨ (ਅੰਮ੍ਰਿਤਸਰ)
੩. ਮੀਤ ਜਥੇਦਾਰ ਸ: ਕੇਸਰ ਸਿੰਘ, ਖਤਰਾ ਕਲਾਂ, ਤਹਿਸੀਲ ਅਜਨਾਲਾ (ਅੰਮ੍ਰਿਤਸਰ)

ਇਸ ਜਥੇ ਨੇ ਹੇਠ ਲਿਖਿਆਂ ਥਾਵਾਂ 'ਤੇ ਪੜਾਅ ਕੀਤੇ :-

**੧. ਪਹਿਲਾ ਪੜਾਅ** ਮਾਤਾ ਸੁਲਖਣੀ ਦਾ ਇਤਿਹਾਸਕ ਨਗਰ ਚੱਬਾ (ਤਰਨ ਤਾਰਨ ਸੜਕ 'ਤੇ) ਸੀ।
**੨. ਦੂਜਾ ਪੜਾਅ** ਤਰਨ ਤਾਰਨ, ਜ਼ਿਲ੍ਹਾ ਅੰਮ੍ਰਿਤਸਰ।
**੩. ਤੀਜਾ ਪੜਾਅ** ਨੁਸ਼ਹਿਰਾ ਪਨੂੰਆਂ, ਜ਼ਿਲ੍ਹਾ ਅੰਮ੍ਰਿਤਸਰ।
**੪. ਚੌਥਾ ਪੜਾਅ** ਸਰਹਾਲੀ ਕਲਾਂ, ਜ਼ਿਲ੍ਹਾ ਅੰਮ੍ਰਿਤਸਰ।
**੫. ਪੰਜਵਾਂ ਪੜਾਅ** ਮਰਹਾਣਾ ਜ਼ਿਲ੍ਹਾ ਅੰਮ੍ਰਿਤਸਰ।
ਦਰਿਆ ਬਿਆਸ ਤੇ ਸਤਲੁਜ ਤੋਂ ਪਾਰ ਮਾਲਵਾ ਦੇਸ਼।
**੬. ਛੇਵਾਂ ਪੜਾਅ** ਮਖੂ, ਜ਼ਿਲ੍ਹਾ ਫੀਰੋਜ਼ਪੁਰ।
**੭. ਸਤਵਾਂ ਪੜਾਅ** ਜ਼ੀਰਾ ਜ਼ਿਲ੍ਹਾ ਫੀਰੋਜ਼ਪੁਰ।
**੮. ਅਠਵਾਂ ਪੜਾਅ** ਤਲਵੰਡੀ ਭਾਈ, ਜ਼ਿਲ੍ਹਾ ਫੀਰੋਜ਼ਪੁਰ।
**੯. ਨੌਵਾਂ ਪੜਾਅ** ਮੁਦਕੀ (ਜਿਥੇ ਸਿੱਖਾਂ ਤੇ ਅੰਗਰੇਜ਼ਾਂ ਦੀ ਲੜਾਈ ੧੮ ਦਸੰਬਰ, ੧੮੪੫ ਦੇ ਦਿਨ ਹੋਈ ਸੀ) ਜ਼ਿਲ੍ਹਾ ਫੀਰੋਜ਼ਪੁਰ।
**੧੦. ਦਸਵਾਂ ਪੜਾਅ** ਭਲੂਰ (ਫੀਰੋਜ਼ਪੁਰ)
**੧੧. ਯਾਰਵਾਂ ਪੜਾਅ** ਲੰਡੇ (ਫੀਰੋਜ਼ਪੁਰ)
**੧੨. ਬਾਰਵਾਂ ਪੜਾਅ** ਬਰਗਾੜੀ, ਰਿਆਸਤ ਫਰੀਦਕੋਟ ਅਤੇ ਅਖ਼ੀਰਲਾ ਮੁਕਾਮ ਜੈਤੋ, ਰਿਆਸਤ ਨਾਭਾ।

ਏਹਨਾਂ ਪੜਾਵਾਂ 'ਤੇ ਧਾਰਮਿਕ ਦੀਵਾਨ ਸਜਦੇ, ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਹੁੰਦਾ, ਉਪ੍ਰੰਤ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੇ ਸ਼ਬਦ ਦੀ ਕਥਾ ਤੇ ਫਿਰ ਲੰਗਰ ਛਕ ਕੇ ਜਥਾ ਚਾਲੇ ਪਾ ਦੇਂਦਾ, ਅਗਲੇ ਪੜਾਅ 'ਤੇ ਸੰਧਿਆ ਵੇਲੇ ਰਹਿਰਾਸ ਦਾ ਪਾਠ ਤੇ ਫਿਰ ਧਾਰਮਿਕ ਦੀਵਾਨ। ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਵੱਲੋਂ ਲੰਗਰ ਦਾ ਸਾਰਾ ਸਾਮਾਨ ਗੱਡਿਆਂ 'ਤੇ ਸੀ, ਹਸਪਤਾਲ ਦਾ ਅਮਲਾ ਸਣੇ ਦਵਾਈਆਂ ਅਖ਼ੀਰ ਤਕ ਨਾਲ ਗਿਆ। ਹਰੇਕ ਪੜਾਅ ਉੱਤੇ ਉਸ ਨਗਰ ਦੇ ਇਰਦ-ਗਿਰਦ ਦੀਆਂ ਸੰਗਤਾਂ ਨੇ ਜਥੇ ਦੀ ਅਤੁੱਟ ਸੇਵਾ ਕੀਤੀ, ਦੁੱਧ, ਲੱਡੂ ਤੇ ਪ੍ਰਸ਼ਾਦ-ਪਾਣੀ ਬੇਅੰਤ ਵਰਤਦਾ ਰਿਹਾ। ਦੀਵਾਨ ਵਿਚ ਸੰਗਤ ਦੀ ਗਿਣਤੀ ਕੋਈ ੨੦-੨੫ ਹਜ਼ਾਰ ਤਕ ਹੋ ਜਾਂਦੀ। ਹਰ ਪੜਾਅ ਤੋਂ ਅਣਗਿਣਤ ਸੰਗਤਾਂ

ਨਾਲ ਤੁਰ ਪੈਂਦੀਆਂ। ਦਰਸ਼ਨ ਕਰਨ ਦੀ ਚਾਅ ਨਾਲ ਸੰਗਤਾਂ ਦੂਰ-ਦੂਰ ਤੋਂ ਆਉਂਦੀਆਂ ਅਤੇ ਜਥੇ ਦੇ ਪਿਆਰ ਤੇ ਕੁਰਬਾਨੀ ਦਾ ਡੂੰਘਾ ਅਸਰ ਦਿਲ ਵਿਚ ਲੈ ਕੇ ਘਰਾਂ ਨੂੰ ਮੁੜ ਜਾਂਦੀਆਂ। ਕਈਆਂ ਨੇ ਜੈਤੋ ਪੁੱਜ ਕੇ ਅਖੰਡ ਪਾਠ ਦੇ ਆਰੰਭ ਹੋਣ ਦਾ ਨਜ਼ਾਰਾ ਅੱਖੀਂ ਵੇਖਣ ਦਾ ਫ਼ੈਸਲਾ ਕਰ ਲਿਆ ਅਤੇ ਅਖ਼ੀਰ ਤਕ ਜਥੇ ਦੇ ਨਾਲ ਹੀ ਰਹੇ। ਜਥਾ ਤੇ ਸੰਗਤ ਬਿਲਕੁਲ ਹਰੇਕ ਤਰੀਕੇ ਨਾਲ ਸ਼ਾਂਤਮਈ ਰਹੇ ਕਿਉਂਕਿ ਉਹਨਾਂ ਦਿਨਾਂ ਵਿਚ ਇਕ ਤਾਂ ਕਾਂਗਰਸ ਦਾ ਫ਼ੈਸਲਾ ਸ਼ਾਂਤਮਈ ਰਹਿਣ ਦਾ ਸੀ ਤੇ ਦੂਜਾ ਸਿੱਖ ਕੌਮ ਇਸ (ਸ਼ਾਂਤਮਈ ਦੇ) ਹਥਿਆਰ ਨੂੰ ਚੰਗੀ ਤਰ੍ਹਾਂ ਵਰਤ ਕੇ ਦਸਣਾ ਚਾਹੁੰਦੀ ਸੀ। ਸੋ ਸਰਕਾਰ ਨੂੰ ਰਸਤੇ ਵਿਚ ਨਾ ਤਾਂ ਗ੍ਰਿਫ਼ਤਾਰੀ ਦਾ ਮੌਕਾ ਮਿਲਿਆ ਤੇ ਨਾ ਹੀ ਹੋਰ ਕੋਈ ਪੁਲਸੀ ਤਸ਼ੱਦਦ ਕਰਨ ਦਾ।

੨੦-੨-੨੪ ਨੂੰ ਜਥੇ ਨੇ ਪਿੰਡ ਬਰਗਾੜੀ ਰਿਆਸਤ ਫਰੀਦਕੋਟ ਸ਼ਾਮ ਵੇਲੇ ਜਾਂ ਤੰਬੂ ਲਾਏ। ਇਲਾਕੇ ਦੀ ਸੰਗਤ ਨੇ ਦਿਲ ਖੋਲ੍ਹ ਕੇ ਹਰ ਤਰ੍ਹਾਂ ਦੀ ਸੇਵਾ ਕੀਤੀ। ੨੧ ਫਰਵਰੀ, ੧੯੨੪ ਦੀ ਸਵੇਰ ਨੂੰ ਆਸਾ ਜੀ ਦੀ ਵਾਰ ਦੇ ਕੀਰਤਨ ਪਿੱਛੋਂ ਮਹਾਰਾਣੀ ਸਾਹਿਬਾ ਫਰੀਦਕੋਟ ਦੀਵਾਨ ਵਿਚ ਪੁੱਜੇ ਤੇ ਆਪਣੇ ਸਪੁੱਤਰ ਰਾਜਾ ਸਾਹਿਬ ਦੀ ਆਯੂ ਬਾਰੇ ਅਰਦਾਸ ਕਰਨ ਲਈ ਕਿਹਾ। ਭਰੇ ਦੀਵਾਨ ਵਿਚ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੇ ਹਜ਼ੂਰ ਅਰਦਾਸ ਕੀਤੀ ਕਿ ਹੇ ਸੱਚੇ ਪਾਤਿਸ਼ਾਹ ਆਪ ਰਾਜਾ ਸਾਹਿਬ ਦੀ ਆਯੂ ਲੰਮੀ ਕਰੋ ਆਦਿ ਕਿਉਂਕਿ ਅੱਗੇ ਇਹ ਗੱਲ ਮਸ਼ਹੂਰ ਸੀ ਕਿ ਇਸ ਰਿਆਸਤ ਦਾ ਰਾਜਾ ਜੁਆਨ ਹੁੰਦਾ ਹੀ ਸੁਰਗਵਾਸ ਹੋ ਜਾਂਦਾ ਸੀ। ਉਸ ਤੋਂ ਪਿੱਛੋਂ ਰਾਜਾ ਸਾਹਿਬ ਹਰਿੰਦਰ ਸਿੰਘ ਰਾਜ਼ੀ-ਬਾਜ਼ੀ ਰਹੇ ਤੇ ਗੁਰੂ ਘਰ ਦੇ ਬੜੇ ਸ਼ਰਧਾਲੂ ਬਣੇ ਰਹੇ।

ਏਸ ਪੜਾਅ 'ਤੇ ਨਾਭੇ ਦੇ ਹਾਕਮ ਵੱਲੋਂ ਅਫ਼ਸਰ ਪੁੱਜੇ ਤੇ ਇਹ ਹੁਕਮ ਵਿਖਾਇਆ ਕਿ ੫੦ ਸਿੰਘ ਗੁ: ਗੰਗਸਰ ਜਾ ਕੇ ਅਖੰਡ ਪਾਠ ਕਰ ਸਕਦੇ ਹਨ। ਦਾਸ ਨੇ ਇਹ ਹੁਕਮ ਮੰਨਣ ਤੋਂ ਸਾਫ ਇਨਕਾਰ ਕਰ ਦਿੱਤਾ। ੨੧ ਫਰਵਰੀ ਦੀ ਸਵੇਰ ਨੂੰ ਦੀਵਾਨ ਦੀ ਸਮਾਪਤੀ ਉਪਰੰਤ ਪ੍ਰਸ਼ਾਦ ਛਕ ਕੇ ਜਥੇ ਨੇ ਗੁ: ਗੰਗਸਰ ਨੂੰ ਚਾਲੇ ਪਾ ਦਿੱਤੇ। ਬਰਗਾੜੀ ਅਤੇ ਜੈਤੋ ਦਾ ਤਿੰਨ ਮੀਲ ਦਾ ਫਾਸਲਾ ਹੈ। ਜਥੇ ਦੇ ਮੈਂਬਰਾਂ ਦੇ ਗਲੀਂ ਕੇਵਲ ਛੋਟੀਆਂ ਕ੍ਰਿਪਾਨਾਂ ਸਨ। ਬਾਕੀ ਸੰਗਤ ਕੋਲ ਸੋਟੇ ਆਦਿ ਸਨ। ਦਾਸ ਦੇ ਕਹਿਣ 'ਤੇ ਸੰਗਤ ਜਥੇ ਦੇ ਸੱਜੇ, ਖੱਬੇ ਦੇ ਪਿੱਛੇ ਹੋ ਗਈ। ਜਥੇਦਾਰ ਜਗਤ ਸਿੰਘ ਪਿੰਡ ਤੁੜ ਤਹਿਸੀਲ ਤਰਨ ਤਾਰਨ ਜ਼ਿਲ੍ਹਾ ਅੰਮ੍ਰਿਤਸਰ ਜਥੇ ਦੇ ਸਭ ਤੋਂ ਅੱਗੇ ਸਨ ਤੇ ਧੌਂਸਾ ਊਠ 'ਤੇ ਵਜ ਰਿਹਾ ਸੀ, ਵਿਚਕਾਰ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੀ ਪਾਲਕੀ ਦੇ ਨਾਲ ਦਾਸ ਤੇ ਸਭ ਤੋਂ ਪਿੱਛੇ ਜਥੇਦਾਰ ਕੇਸਰ ਸਿੰਘ ਤਹਿਸੀਲ ਅਜਨਾਲਾ ਜ਼ਿਲ੍ਹਾ ਅੰਮ੍ਰਿਤਸਰ ਸਨ।

(੧) ਸਾਰੇ ਰਸਤੇ ਵਿਚ ਥੋੜ੍ਹੀ-ਥੋੜ੍ਹੀ ਵਿੱਥ ਉਤੇ ਘੋੜ-ਸਵਾਰਾਂ ਦਾ ਪਹਿਰਾ ਲੱਗਾ ਹੋਇਆ ਸੀ।

(੨) ਜਥੇ ਨੇ ਪ੍ਰੋਗਰਾਮ ਅਨੁਸਾਰ ਅਸਲੀ ਰਸਤਾ ਜਿਹੜਾ ਕਿ ਰਿਆਸਤ ਨਾਭਾ

ਦੇ ਕਰਮਚਾਰੀਆਂ ਨੇ ਬਣਾਇਆ ਹੋਇਆ ਸੀ, ਬਦਲ ਲਿਆ ਤੇ ਸਿੱਧਾ ਖੇਤਾਂ ਵਿੱਚੋਂ ਦੀ ਗੁਰਦੁਆਰਾ ਟਿੱਬੀ ਸਾਹਿਬ ਨੂੰ ਹੋ ਤੁਰਿਆ। ਜਿਨ੍ਹਾਂ ਦੀ ਰਾਹੀਂ ਜਥੇ ਦੀ ਕੁਲ ਨਕਲੋ ਹਰਕਤ ਦੀ ਖ਼ਬਰ ਨਾਭੇ ਦੇ ਹਾਕਮਾਂ ਪਾਸ ਪੁੱਜਦੀ ਸੀ। ਪਹਿਲਾਂ ਨਾਭਾ ਅਤੇ ਫਰੀਦਕੋਟ ਦੀ ਹੱਦ ਉਤੇ ਰਸਾਲਾ, ਪੇਂਡੂਆਂ ਦਾ ਇਕ ਜਥਾ ਤੇ ਛਾਛੀ ਪੁਲਿਸ ਡਾਂਗਾਂ ਲਈ ਖੜ੍ਹੇ ਸਨ ਪਰ ਜਦ ਉਹਨਾਂ ਵੇਖਿਆ ਕਿ ਜਥੇ ਨਾਲ ਬੇਅੰਤ ਸੰਗਤ ਹੈ ਤਾਂ ਜਥੇ ਨੂੰ ਉਥੋਂ ਰੋਕਣ ਦਾ ਖ਼ਿਆਲ ਛੱਡ ਕੇ ਪਿੱਛੇ ਹੱਟ ਗਏ। ਅਜੇ ਜਥਾ ਰਿਆਸਤ ਫਰੀਦਕੋਟ ਅਤੇ ਨਾਭਾ ਦੀ ਹੱਦ 'ਤੇ ਨਹੀਂ ਸੀ ਪੁੱਜਾ ਕਿ ਰਿਆਸਤੀ ਕਰਮਚਾਰੀਆਂ ਨੇ ਉਹ ਮੋਟਰ ਕਾਰ ਰੋਕ ਲੀਤੀ, ਜਿਸ ਵਿਚ ਡਾਕਟਰ ਸੈਫਉਦਦੀਨ ਕਿਚਲੂ, ਪ੍ਰਿੰਸੀਪਲ ਏ: ਈ: ਗਿਡਵਾਨੀ ਤੇ ਨੀਊਯਾਰਕ ਟ੍ਰੀਬਿਊਨ ਅਮਰੀਕਾ ਦੇ ਪੱਤਰ-ਪ੍ਰੇਰਕ ਮਿਸਟਰ ਸੇਵਲ ਜ਼ੀਮਾਂਡ ਸਵਾਰ ਸਨ। ਇਹ ਸੱਜਣ ਕਾਂਗਰਸ ਅਕਾਲੀ ਸਹਾਇਕ ਬਿਓਰੋ (ਖ਼ਬਰਾਂ ਪੁਚਾਊ ਮਹਿਕਮਾਂ) ਵੱਲੋਂ ਅੱਖੀਂ ਏਥੇ ਹਾਲਾਤ ਦੱਸਣ ਵਾਸਤੇ ਭੇਜੇ ਗਏ ਸਨ। ਇਹ ਕਾਰ ਜੈਤੋ ਨੂੰ ਜਾ ਰਹੀ ਸੀ। ਰੋਕਣ ਉਪ੍ਰੰਤ ਉਹਨਾਂ ਨੂੰ ਉਹ ਹੁਕਮ ਵਿਖਾਇਆ ਜਿਸ ਵਿਚ ਗੁਰਦੁਆਰੇ ਅੰਦਰ ਕੇਵਲ ੫੦ ਸਿੰਘ ਜਾ ਸਕਦੇ ਸਨ ਤੇ ਇਸ ਤੋਂ ਵੱਧ ਨਹੀਂ। ਇਹਨਾਂ ਨੇ ਕਿਹਾ ਕਿ ਇਹ ਹੁਕਮ ਜਥੇ ਵਾਸਤੇ ਹੈ। ਕੁਝ ਤਕਰਾਰ ਪਿੱਛੋਂ ਹਾਕਮਾਂ ਨੇ ਨਾਭੇ ਦੇ ਵੱਡੇ ਅੰਗਰੇਜ਼ ਆਫੀਸਰ (ਮਿਸਟਰ ਵਿਲਸਨ ਜ਼ਾਨਸਟਨ ਪਾਸੋਂ ਹੋਰ ਹੁਕਮ ਮੰਗਵਾਣ ਲਈ ਘੋੜ ਸਵਾਰ ਦੌੜਾ ਦਿੱਤਾ। ਇਸ ਵੇਲੇ ਤਕ ਜਥਾ ਰਿਆਸਤ ਫਰੀਦਕੋਟ ਅਤੇ ਨਾਭਾ ਦੀ ਹੱਦ 'ਤੇ ਪੁੱਜ ਚੁੱਕਾ ਸੀ। ਏਥੇ ਹਾਕਮਾਂ ਨੇ ਜਥੇ ਨੂੰ ਇਤਲਾਹ ਦੇ ਦਿੱਤੀ ਕਿ ਉਹ ੫੦ ਸਿੰਘਾਂ ਦੇ ਜਥੇ ਨੂੰ ਗੁਰਦੁਆਰਾ ਗੰਗਸਰ ਜਾਣ ਦੀ ਆਗਿਆ ਦੇ ਸਕਦੇ ਹਨ ਤੇ ਉਹ ਭੀ ਇਸ ਸ਼ਰਤ 'ਤੇ ਕਿ ਜਥਾ ਪਾਠ ਦਾ ਭੋਗ ਪਾ ਕੇ ਰਿਆਸਤ ਨਾਭਾ ਦੀ ਹੱਦ ਤੋਂ ਫੌਰਨ ਬਾਹਰ ਹੋ ਜਾਵੇਗਾ। ਅਰ ਜਦ ਇਹ ਵਾਪਸ ਆ ਜਾਵੇਗਾ ਤਾਂ ਦੂਸਰੇ ੫੦ ਸਿੰਘਾਂ ਦੇ ਜਥੇ ਨੂੰ ਆਗਿਆ ਦਿੱਤੀ ਜਾਵੇਗੀ। ਭਾਵ ਕਿ ਗੁਰਦੁਆਰੇ ਅੰਦਰ ਭੀ ਸ਼ਰਤਾਂ ਨਾਲ ਅਖੰਡ ਪਾਠ ਹੋ ਸਕੇਗਾ ਪਰ ਨਾਭੇ ਦੇ ਅੰਗਰੇਜ਼ ਹਾਕਮ ਨੂੰ ਕਿਸ ਤਰ੍ਹਾਂ ਇਹ ਹੱਕ ਹਾਸਲ ਹੈ ਕਿ ਉਹ ਗੁਰਦੁਆਰੇ ਦੇ ਅੰਦਰ ਜਾਣ ਵਾਲੀ ਸੰਗਤ ਜਾਂ ਜਥੇ ਦੀ ਗਿਣਤੀ ੫੦ ਜਾਂ ਵੱਧ ਘਟ ਨਿਯਤ ਕਰੇ। ਜੇ ਕਰ ੫੦ ਸਿੰਘ ਗੁਰਦੁਆਰੇ ਜਾ ਸਕਦੇ ਹਨ, ਤਾਂ ੫੦੦ ਕਿਉਂ ਨਹੀਂ ਜਾ ਸਕਦੇ ? ਗੁਰਦੁਆਰੇ ਅੰਦਰ ਧਾਰਮਿਕ ਮਰਯਾਦਾ ਵਾਸਤੇ ਬੈਠਣ ਪਰ ਵਕਤ ਦੀ ਬੰਦਸ਼ ਕਿਉਂ ਲਾਈ ਜਾਵੇ ? ਨਾਭੇ ਦੇ ਹਾਕਮਾਂ ਨੂੰ ਇਹ ਕੀ ਹੱਕ ਹੈ ਕਿ ਉਹ ਆਪਣੇ ਆਪ ਨੂੰ ਸਿੱਖ ਕੌਮ ਦੇ ਆਗੂ ਬਣਾ ਕੇ ਆਪਣੀ ਮਰਜ਼ੀ ਮਨਾਉਣ ਲਈ ਯਾਤੂਰਆਂ ਨੂੰ ਮਜਬੂਰ ਕਰਨ ? ਅਜਿਹੀਆਂ ਸ਼ਰਤਾਂ ਤੇ ਪਾਬੰਦੀਆਂ ਨੂੰ ਆਪਣੀ ਧਾਰਮਿਕ ਸੁਤੰਤ੍ਰਤਾ ਪੁਰ ਬਦੋਬਦੀ ਦੀਆਂ ਬੰਦਸ਼ਾਂ ਸਮਝ ਕੇ ਦਾਸ ਨੇ ਮੰਨਣੋਂ ਸਾਫ਼ ਇਨਕਾਰ ਕਰ ਦਿੱਤਾ। ਕਿਉਂ ਜੋ ਇਹ ਸ਼ਰਤਾਂ ਗੁਰਦੁਆਰੇ ਅੰਦਰ ਜਾਣ ਅਤੇ ਧਾਰਮਿਕ ਮਰਯਾਦਾ ਪੂਰੀ ਕਰਨ ਦੇ ਕੁਦਰਤੀ ਹੱਕ ਵਿਚ ਦਖ਼ਲ ਦੇਣ ਵਾਲੀਆਂ ਹੋਣ ਕਰਕੇ ਅਯੋਗ ਸਨ ਤੇ ਅਕਾਲ ਤਖ਼ਤ ਸਾਹਿਬ

ਦਾ ਹੁਕਮ ਸੀ ਕਿ ਕੋਈ ਸ਼ਰਤ ਭੀ ਮੰਨ ਕੇ ਅਖੰਡ ਪਾਠ ਨਹੀਂ ਕਰਨਾ।

**ਮੈਦਾਨਿ ਜੰਗ ਦਾ ਨਕਸ਼ਾ :-**

ਰਿਆਸਤੀ ਪ੍ਰਬੰਧਕਾਂ ਨੇ ਗੁਰਦੁਆਰਾ ਗੰਗਸਰ ਅਤੇ ਕਿਲ੍ਹੇ ਨੂੰ ਜਾਣ ਵਾਲਾ ਰਸਤਾ ਬੜੀ ਚਾਲਾਕੀ ਨਾਲ ਤੰਗ ਕੀਤਾ ਹੋਇਆ ਸੀ। ਰਸਤੇ ਦੇ ਇਕ ਪਾਸੇ ਕੰਡਿਆਂ ਵਾਲੀ ਤਾਰ ਤਣੀ ਹੋਈ ਸੀ ਤੇ ਦੂਜੇ ਪਾਸੇ ਲੱਗਭਗ ਇਕ ਸੌ ਗੱਡਿਆਂ ਦੀ ਲੰਮੀ ਕਤਾਰ ਜੰਜੀਰਾਂ ਨਾਲ ਜਕੜੀ ਹੋਈ ਸੀ। ਇਹ ਗੱਡੇ ਛਾਪਿਆਂ ਨਾਲ ਅਰ ਕੰਡਿਆਂ ਵਾਲੀ ਤਾਰ ਨਾਲ ਭਰੇ ਹੋਏ ਸਨ। ਇਸ ਰਸਤੇ ਦੇ ਦੂਜੇ ਸਿਰੇ ਪੁਰ ਗੁ: ਗੰਗਸਰ ਦੇ ਬਹੁਤ ਨੇੜੇ ਕਰਕੇ ਕੁਝ ਇਮਾਰਤਾਂ ਦੇ ਓਹਲੇ ਕੰਡੇਦਾਰ ਤਾਰ ਦਾ ਇਕ ਖ਼ਾਸ ਜੰਗਲਾ ਜਥੇ ਨੂੰ ਘੇਰਨ ਲਈ ਬਣਾਇਆ ਹੋਇਆ ਸੀ। ਰਿਆਸਤੀ ਕਰਮਚਾਰੀ ਜਥੇ ਨੂੰ ਇਸ ਰਸਤੇ ਪਾ ਕੇ ਸੰਗਤ ਤੋਂ ਸੌਖੇ ਹੀ ਨਿਖੇੜ ਸਕਦੇ ਤੇ ਅੱਗੇ ਜਾਣੋਂ ਰੋਕ ਸਕਦੇ ਸਨ। ਇਸ ਰਸਤੇ ਲਿਜਾ ਕੇ ਜਥਾ ਕੰਡੇਦਾਰ ਤਾਰ ਦੇ ਘੇਰੇ ਵਿਚ ਧਕੇਲਿਆ ਜਾ ਸਕਦਾ ਸੀ, ਜੋ ਇਕ ਅਨੋਖੀ ਥਾਂ ਹੋਣ ਕਰ ਕੇ ਪਬਲਿਕ ਦੀਆਂ ਨਜ਼ਰਾਂ ਤੋਂ ਓਹਲੇ ਹੋ ਜਾਂਦਾ ਸੀ ਤੇ ਇਸ ਥਾਂ ਜਥੇ ਨੂੰ ਮਨ-ਭਾਉਂਦੀ ਮਾਰ-ਕੁਟਾਈ ਕਰ ਕੇ ਗ੍ਰਿਫ਼ਤਾਰ ਕੀਤਾ ਜਾ ਸਕਦਾ ਸੀ। ਗੱਡਿਆਂ ਦੀ ਕਤਾਰ ਦੇ ਸਿਰੇ ਉਤੇ ਤੇ ਪਿੱਛੇ ਪਿੱਛੇ ਤਕੜੀਆਂ ਡਾਂਗਾਂ ਲਈ ਤੇਹਰੀ ਕਤਾਰ ਵਿਚ ਪੇਂਡੂ ਖੜੇ ਸਨ, ਜੋ ਜਥੇ ਦੀ ਲਾਈਨ ਤੋੜਨ ਦੀ ਕੋਸ਼ਿਸ਼ ਪੁਰ ਉਸ ਨੂੰ ਰੋਕਦੇ। ਰਿਆਸਤ ਦੇ ਹਾਕਮਾਂ ਨੇ ਜੈਤੋਂ ਦੇ ਇਰਦ-ਗਿਰਦ ਦੇ ਪਿੰਡਾਂ ਵਿੱਚੋਂ ਘਰ ਪ੍ਰਤੀ ਇਕ ਇਕ ਆਦਮੀ ਲੈ ਕੇ ਬਹੁਤ ਸਾਰੇ ਆਦਮੀ ਇਕੱਠੇ ਕਰ ਲਏ ਹੋਏ ਸਨ। ਆਦਮੀ ਨਾ ਦੇਣ ਵਾਲਿਆਂ ਨੂੰ ਅਤੇ ਜਥੇ ਨੂੰ ਮਾਰਨ ਵਿਚ ਸੰਕੋਚ ਕਰਨ ਵਾਲਿਆਂ ਨੂੰ ਜਾਇਦਾਦਾਂ ਜ਼ਬਤ ਕਰਨ ਦਾ ਡਰਾਵਾ ਅਤੇ ਰਿਆਸਤ ਵਿੱਚੋਂ ਜਲਾਵਤਨ ਕਰਨ ਦਾ ਡਰਾਵਾ ਦਿੱਤਾ ਗਿਆ ਸੀ। ਨਾਭਾ ਰਿਆਸਤ ਦੇ ਵਸਨੀਕ ਜਿਨ੍ਹਾਂ ਨੇ ਨਾਭਾ ਐਜੀਟੇਸ਼ਨ ਵਿਚ ਕਿਸੇ ਤਰ੍ਹਾਂ ਭੀ ਹਿੱਸਾ ਲਿਆ, ਰਿਆਸਤ ਵਿੱਚੋਂ ਜਲਾਵਤਨ ਕੀਤੇ ਗਏ ਸਨ ਤੇ ਉਹਨਾਂ ਦੀਆਂ ਜਾਇਦਾਦਾਂ ਜ਼ਬਤ ਕੀਤੀਆਂ ਗਈਆਂ ਸਨ। ਉਹ ਵਿਚਾਰੇ ਅੰਮ੍ਰਿਤਸਰ ਆਪਣੇ ਦਿਨ ਕੱਟਦੇ ਸਨ। ਸਰਕਾਰੀ ਤੇ ਗ਼ੈਰ ਸਰਕਾਰੀ ਕੁਲ ਆਦਮੀਆਂ ਨੂੰ ਖ਼ੂਬ ਸ਼ਰਾਬ ਪਿਲਾ ਕੇ ਅਤੇ ਮਾਸ ਆਦਿ ਖੁਆ ਕੇ ਕਸਾਈ-ਪੁਣੇ ਲਈ ਚੰਗੀ ਤਰ੍ਹਾਂ ਤਿਆਰ ਕੀਤਾ ਹੋਇਆ ਸੀ। ਇਹਨਾਂ ਵਿਚ ਜੇਹਲਮ ਅਤੇ ਅਟਕ ਦੀ ਪੁਲਿਸ ਦੇ ਕਈ ਮੁਸਲਮਾਨ (ਛਾਛੀ) ਸ਼ਾਮਲ ਸਨ, ਜੋ ਮੋਰਚਾ ਗੁਰੂ ਕਾ ਬਾਗ਼ ਜ਼ਿਲ੍ਹਾ ਅੰਮ੍ਰਿਤਸਰ ਸਮੇਂ ਸਿੱਖਾਂ ਨੂੰ ਮਾਰ-ਕੁਟਾਈ ਕਰਨ ਦੀ ਖ਼ਿਦਮਤ ਦੀ ਸੋਭਾ ਪਾ ਚੁੱਕੇ ਹੋਏ ਸਨ।

ਗੁਰਦੁਆਰਾ ਗੰਗਸਰ ਦੇ ਅੰਦਰ-ਬਾਹਰ ਰਿਆਸਤ ਨਾਭਾ, ਪਟਿਆਲਾ, ਜੀਂਦ ਅਤੇ ਫ਼ਰੀਦਕੋਟ ਦੇ ਫ਼ੌਜੀ ਸਿਪਾਹੀ ਪਹਿਰਾ ਦੇ ਰਹੇ ਸਨ। ਇਹਨਾਂ ਰਿਆਸਤਾਂ ਦੀ ਫ਼ੌਜ ਅਤੇ ਜ਼ਿਲ੍ਹਾ ਫ਼ੀਰੋਜ਼ਪੁਰ ਤੋਂ ਪੁਲਿਸ ਰਿਸਾਲਾ ਮੰਗਵਾਇਆ ਹੋਇਆ ਸੀ। ਏਧਰ ਤਾਂ ਇਹ ਸਰਕਾਰੀ ਪ੍ਰਬੰਧ ਸੀ ਤੇ ਉਧਰ ਸ਼੍ਰੋਮਣੀ ਗੁ: ਪ੍ਰ: ਕਮੇਟੀ ਅਤੇ ਸ਼੍ਰੋ: ਅਕਾਲੀ ਦਲ ਅੰਮ੍ਰਿਤਸਰ ਵੱਲੋਂ ਦੋ ਪ੍ਰਤੀਨਿਧ ਖ਼ੁਫ਼ੀਆਂ ਤੌਰ 'ਤੇ ਕਿਸੇ ਨਾ ਕਿਸੇ ਤਰ੍ਹਾਂ ਅਗੇਤਰੀ

ਸਾਰੀ ਰਿਪੋਰਟ ਲੈਣ ਲਈ ਭੇਜੇ ਹੋਏ ਸਨ, ਜਿਨ੍ਹਾਂ ਨੇ ਸਾਰਾ ਸਰਕਾਰੀ ਬੰਦੋਬਸਤ ਵੇਖ ਲਿਆ ਤੇ ਐਨ ਮੌਕੇ 'ਤੇ ਆਣ ਕੇ ਜਥੇਦਾਰ ਨੂੰ ਸਭ ਕੁਝ ਦਸ ਦਿੱਤਾ। ਇਹਨਾਂ ਵਿਚ ਇਕ ਫ਼ੌਜੀ ਪੈਨਸ਼ਨਰ ਵੀ ਸੀ।

ਰੇਤ ਦੇ ਟਿੱਬੇ ਦੇ ਕੋਲੋਂ, ਜਿਥੇ ਟੈਲੀਫੋਨ ਦਾ ਥੰਮ ਲੱਗਾ ਹੋਇਆ ਸੀ, ਜਿਥੋਂ ਤੰਗ ਰਸਤਾ ਦੂਰ ਨਹੀਂ ਸੀ, ਜਥੇ ਤੇ ਸੰਗਤ ਨੇ ਆਪਣੇ ਸੂਹਿਆਂ ਦੇ ਦੱਸੇ ਮੂਜਬ ਸੱਜੇ ਪਾਸੇ ਗੁਰਦੁਆਰਾ ਟਿੱਬੀ ਸਾਹਿਬ ਵੱਲ ਮੁਹਾਣ ਕਰ ਲਿਆ, ਜੋ ਅੱਧ ਕੁ ਮੀਲ ਦੂਰ ਸੀ। ਪਾਲਕੀ ਵਿਚ ਗੁਰੂ ਗ੍ਰੰਥ ਸਾਹਿਬ ਦੀ ਸਵਾਰੀ ਦੇ ਅੱਗੇ-ਅੱਗੇ ਅੱਧਾ ਜਥਾ ਚਾਰ-ਚਾਰ ਦੀਆਂ ਕਤਾਰਾਂ ਵਿਚ ਚਲ ਰਿਹਾ ਸੀ ਅਤੇ ਬਾਕੀ ਅੱਧਾ ਜਥਾ ਏਸੇ ਤਰ੍ਹਾਂ ਪਿੱਛੇ-ਪਿੱਛੇ ਆ ਰਿਹਾ ਸੀ। ਸਿੱਖ ਸੰਗਤ ਜਥੇ ਦੇ ਦੋਹੀਂ ਪਾਸੀਂ ਮਹਾਰਾਜ ਜੀ ਦੀ ਸਵਾਰੀ ਦਾ ਪੂਰਾ ਸਨਮਾਨ ਕਰਦੀ ਹੋਈ ਚਲੀ ਜਾ ਰਹੀ ਸੀ। ਜਦ ਜਥਾ ਅਚਾਨਕ ਏਸ ਪਾਸੇ ਮੁੜਿਆ ਤਾਂ ਕੀ ਵੇਖਿਆ ਕਿ ਬਹੁਤ ਸਾਰੇ ਹਥਿਆਰਬੰਦ ਫ਼ੌਜੀ ਮੋਰਚਿਆਂ ਦੇ ਓਹਲੇ ਲੇਟੇ ਪਏ ਸਨ, ਜੋ ਝੱਟਪਟ ਉਠ ਕੇ ਪਿਛਾਂਹ ਦੌੜੇ। ਨਾਭੇ ਦੀ ਫ਼ੌਜ ਦੇ ਇਕ ਹਿੱਸੇ ਨੇ ਗੁ: ਟਿੱਬੀ ਸਾਹਿਬ ਦੀ ਉਚਾਈ ਦੇ ਨੇੜੇ ਇਕ ਖਾਈ ਬਣਾਈ ਹੋਈ ਸੀ ਤੇ ਜੰਗੀ ਸਮਿਆਨ ਕੀਤਾ ਹੋਇਆ ਸੀ। ਟਿੱਬੀ ਸਾਹਿਬ ਤੋਂ ਪਰੇ ਫ਼ਰੀਦਕੋਟ ਦੇ ਗੋਲ-ਅੰਦਾਜ਼ਾਂ ਦਾ ਕੈਂਪ ਲੱਗਾ ਹੋਇਆ ਸੀ। ਕੈਂਪ ਵਿਚਕਾਰ ਕਰਨਲ ਮਿਨਚਨ (ਪੰਜਾਬ ਦੀਆਂ ਰਿਆਸਤਾਂ ਦਾ ਏਜੰਟ) ਦਾ ਤੰਬੂ ਗੱਡਿਆ ਹੋਇਆ ਸੀ। ਸਾਹਮਣੇ ਰਿਸਾਲੇ ਦੇ ਦੋ ਦਸਤੇ ਖੜ੍ਹੇ ਸਨ। ਥਾਉਂ-ਥਾਈਂ ਕਲਦਾਰ ਤੋਪਾਂ ਗੱਡੀਆਂ ਹੋਈਆਂ ਸਨ ਅਤੇ ਕਿਲ੍ਹੇ ਦੇ ਦਰਵਾਜ਼ੇ 'ਤੇ ਸਭ ਤੋਂ ਵੱਡੀ ਤੋਪ ਬੀੜੀ ਹੋਈ ਸੀ, ਜਿਸ ਦਾ ਮੂੰਹ ਜਥੇ ਵੱਲ ਸੀ। ਕੁਲ ਰਿਆਸਤਾਂ ਤੇ ਪੰਜਾਬ ਭਰ ਦੀ ਖ਼ੁਫ਼ੀਆ ਪੁਲਿਸ ਤੇ ਹੋਰ ਪੁਲਿਸ ਅਫ਼ਸਰ ਇਕੱਠੇ ਕੀਤੇ ਹੋਏ ਸਨ।

ਮਿਸਟਰ ਵਿਲਸਨ ਜੋਨਸਟਨ (ਨਾਭੇ ਦਾ ਵੱਡਾ ਹਾਕਮ) ਚਿੱਟੇ ਘੋੜੇ 'ਤੇ ਸਵਾਰ ਕੁਝ ਅਫ਼ਸਰਾਂ ਸਮੇਤ ਅੱਗੇ ਵੱਧ ਕੇ ਜਥੇ ਨੂੰ ਮਿਲਿਆ ਤੇ ਖਿੰਡ ਜਾਣ ਲਈ ਕਿਹਾ ਤੇ ਨਾਲ ਹੀ ਇਹ ਵੀ ਐਲਾਨ ਕਰ ਦਿੱਤਾ ਕਿ ਜੇ ਕਰ ਜਥੇ ਨੇ ਉਸ ਦੇ ਹੁਕਮ ਦੀ ਪਾਲਣਾ ਨਾ ਕੀਤੀ, ਤਾਂ ਉਹ ਗੋਲੀ ਚਲਾਉਣ ਦਾ ਹੁਕਮ ਦੇ ਦੇਵੇਗਾ। ਜਥੇ ਨੇ ਚੂੰਕਿ ਪਵਿੱਤਰ ਗੁਰਦੁਆਰੇ ਦੀ ਯਾਤਰਾ ਕਰਨ ਦਾ ਪ੍ਰਣ ਕੀਤਾ ਹੋਇਆ ਸੀ, ਇਸ ਲਈ ਉਸ ਨੇ ਧਾਰਮਿਕ ਮਾਮਲੇ ਵਿਚ ਕਿਸੇ ਦੁਨਿਆਵੀ ਹਾਕਮ ਦਾ ਦਖ਼ਲ ਸਵੀਕਾਰ ਕਰਨ ਤੋਂ ਸਾਫ਼ ਇਨਕਾਰ ਕਰ ਦਿੱਤਾ।

ਹੁਣ ਜਥਾ ਸਹਿਜੇ-ਸਹਿਜੇ ਗੁ: ਟਿੱਬੀ ਸਾਹਿਬ ਵੱਲੇ ਵਧਿਆ, ਬੇਸ਼ੁਮਾਰ ਸੰਗਤ (ਜਿਸ ਵਿਚ ਬਹੁਤ ਸਾਰੀਆਂ ਮਾਈਆਂ ਬੀਬੀਆਂ, ਜੋ ਸੰਗਤ ਵਿਚ ਪ੍ਰਸ਼ਾਦਿ ਪਾਣੀ ਵਰਤਾਂਦੀਆਂ ਸਨ) ਪਿੱਛੇ-ਪਿੱਛੇ ਜਾ ਰਹੀ ਸੀ। ਸਿੱਖ ਅਡੋਲ ਚਿਤ ਤੇ ਭਗਤੀ ਭਾਵ ਸ਼ਰਧਾ ਵਿਚ ਮਗਨ ਹੋਏ ਇਹ ਸ਼ਬਦ ਪੜ੍ਹਦੇ ਜਾ ਰਹੇ ਸਨ :

ਗਗਨ ਦਮਾਮਾ ਬਾਜਿਓ, ਪਰਿਓ ਨੀਸਾਨੈ ਘਾਉ ॥
ਖੇਤੁ ਜੋ ਮਾਂਡਿਓ ਸੂਰਮਾ, ਅਬ ਜੂਝਨ ਕੋ ਦਾਉ ॥

ਸਿਰ ਜਾਵੇ ਤਾਂ ਜਾਵੇ ਮੇਰਾ ਸਿੱਖੀ ਸਿਦਕ ਨਾ ਜਾਵੇ ।
ਧਰਮ ਛੋਡ ਕੇ ਅਸਾਂ ਨਹੀਂ ਮਰਨਾ, ਜਿਹਵਾ ਸਾਡੇ ਸਤਿਗੁਰ ਦਾ ।
ਧਾਰਨਾ—ਸੂਰਾ ਸੋਈ ਸੂਰਾ ਸੋਈ ਜੋ ਲਰੈ ਦੀਨ ਕੇ ਹੇਤ ਸੂਰਾ ਸੋਈ ॥
ਸੂਰਾ ਸੋ ਪਹਿਚਾਨੀਐ, ਜੋ ਲਰੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟਿ ਮਰੈ, ਕਬਹੂ ਨ ਛਾਡੈ ਖੇਤੁ ॥

ਕਬੀਰ ਮਰਤਾ ਮਰਤਾ ਜਗੁ ਮੂਆ, ਮਰਿ ਭੀ ਨ ਜਾਨਿਆ ਕੋਇ ॥
ਐਸੇ ਮਰਨੇ ਜੋ ਮਰੈ, ਬਹੁਰਿ ਨ ਮਰਨਾ ਹੋਇ ॥

ਜਥੇ ਨੇ ਅਕਾਲ ਤਖ਼ਤ ਸਾਹਿਬ ਦੇ ਹਜ਼ੂਰ ਪੂਰਨ ਸ਼ਾਂਤੀ ਨਾਲ ਰਹਿਣ ਦਾ ਪ੍ਰਣ ਕੀਤਾ ਹੋਇਆ ਸੀ । ਗੋਰੀ ਸਰਕਾਰ ਜਥਿਆਂ ਦੀ ਸ਼ਾਂਤਮਈ ਸਪਿਰਟ ਦਾ ਇਮਤਿਹਾਨ ਗੁਰੂ ਕੇ ਬਾਗ਼ ਤੇ ਹੋਰ ਕਈ ਥਾਈਂ ਬਾਰ-ਬਾਰ ਅਨੇਕ ਪ੍ਰਕਾਰ ਦੇ ਨਵੇਂ ਤੋਂ ਨਵੇਂ ਤਸੀਹੇ ਦੇ ਕੇ ਕਰ ਚੁੱਕੀ ਸੀ । ਹਦ ਦਰਜੇ ਦੀਆਂ ਭੜਕਾਣ ਤੇ ਸ਼ਾਂਤਮਈ ਤੋੜਨ ਪਰ ਮਜਬੂਰ ਕਰਨ ਵਾਲੀਆ ਹਾਲਤਾਂ ਵਿਚ ਵੀ ਸਿੱਖਾਂ ਨੇ ਹੈਰਾਨ ਕਰਨ ਵਾਲੀ ਸਹਿਨ-ਸ਼ੀਲਤਾ ਤੇ ਆਪਣੇ ਆਪ ਨੂੰ ਕਾਬੂ ਵਿਚ ਰੱਖਣ ਦਾ ਸਬੂਤ ਦਿੱਤਾ ਸੀ । ਇਕ ਨੇ ਭੀ ਸ਼ਾਂਤੀ ਭੰਗ ਕਰਨ ਦੀ ਨਾਮ ਮਾਤਰ ਭੀ ਰੁਚੀ ਜ਼ਾਹਿਰ ਕਰ ਕੇ ਜਥੇਬੰਦੀ ਨੂੰ ਵੱਟਾ ਨਹੀਂ ਲਾਇਆ ।

ਰਿਆਸਤ ਨਾਭੇ ਦੇ ਹਾਕਮ ਦੀਆਂ ਤਿਆਰੀਆਂ ਤੋਂ ਸਾਫ਼ ਪ੍ਰਗਟ ਸੀ ਕਿ ਉਸ ਨੇ ਸਿੱਖ ਸੰਗਤ ਨੂੰ ਮਾਰਨ ਤੇ ਉਸ ਨੂੰ ਗੋਲੀ ਦਾ ਨਿਸ਼ਾਨਾ ਬਣਾਉਣ ਵਾਸਤੇ ਸਿੱਖਾਂ ਦੇ ਨਾਭੇ ਦੀ ਹੱਦ ਅੰਦਰ ਦਾਖਲ ਹੋਣ ਤੋਂ ਪਹਿਲਾਂ ਹੀ ਆਪਣੇ ਆਪ ਵਿਚ ਪੱਕਾ ਫ਼ੈਸਲਾ ਕਰ ਲਿਆ ਹੋਇਆ ਸੀ ਤੇ ਉਸ ਨੇ ਸਿੱਖਾਂ ਵੱਲੋਂ ਕਿਸੇ ਤਰ੍ਹਾਂ ਦੀ ਛੇੜ ਯਾ ਖਤਰਾ ਹੋਣ ਤੋਂ ਬਗ਼ੈਰ ਹੀ ਰੁਮਾਲ ਹਿਲਾ ਕੇ ਗੋਲੀ ਚਲਾਣ ਦਾ ਇਸ਼ਾਰਾ ਕਰ ਦਿੱਤਾ।

ਜਥੇ ਪਾਸ ਤਾਂ ਉਕਾ ਹੀ ਕੋਈ ਹਥਿਆਰ, ਲਾਠੀ ਜਾਂ ਸੋਟਾ ਆਦਿ ਨਹੀਂ ਸੀ, ਸੰਗਤ ਦੇ ਕੁਝ ਆਦਮੀਆਂ ਪਾਸ ਡਾਂਗਾਂ, ਸਲੋਤਰ ਤੇ ਮੁਕਤੇਹਰੇ ਆਦਿ ਸਨ । ਐਡਮਨਿਸਟ੍ਰੇਟਰ ਜਿਸ ਘੋੜੇ 'ਤੇ ਸਵਾਰ ਸੀ, ਉਹ ਘੋੜਾ ਖਲਕਤ ਨੂੰ ਵੇਖ ਕੇ ਸੀਖ ਪਾ ਹੋ ਗਿਆ ਤੇ ਜਦ ਕਾਬੂ ਤੋਂ ਬਾਹਰ ਹੋਣ ਲੱਗਾ, ਹਾਕਮ ਨੇ ਉਚੀ ਬਾਂਹ ਕਰ ਕੇ ਰੁਮਾਲ ਹਿਲਾ ਦਿੱਤਾ, ਜਿਸ 'ਤੇ ਚਾਰ-ਚੁਫੇਰਿਓਂ ਜਥੇ ਅਤੇ ਸੰਗਤ 'ਤੇ ਗੋਲੀ ਵਰਸਣੀ ਆਰੰਭ ਹੋ ਗਈ । ਪਹਿਲੀ ਵਾਲੀ (ਬੁਛਾੜ) ੨੧-੨-੧੯੨੪ ਨੂੰ ਦਿਨ ਦੇ ਪੌਣੇ ਤਿੰਨ ਵਜੇ ਹੋਈ । ਗੋਲੀ ਬਰਾਬਰ ਦੋ ਮਿੰਟ ਚਲਦੀ ਰਹੀ, ਦੂਜੀ ਬੁਛਾੜ ਦੋ ਵਜ ਕੇ ੫੫ ਮਿੰਟ 'ਤੇ ਆਰੰਭ ਹੋਈ ਤੇ ਦੋ ਵਜ ਕੇ ੫੯ ਮਿੰਟ ਤਕ ਲਗਾਤਾਰ ਚਲਦੀ ਰਹੀ। ਫੇਰ ਕੀ ਸੀ, ਖਾਲਸਾਈ ਜੋਸ਼ ਦਾ ਸਮੁੰਦਰ ਠਾਠਾਂ ਮਾਰਨ ਲੱਗ ਪਿਆ, ਬਹੁਤੇ ਸਿੰਘ ਉਚੀਆਂ ਬਾਹਾਂ ਕਰ ਕੇ ਇਹੀ ਕਹਿ ਰਹੇ ਸਨ ਕਿ ਗੋਲੀ ਫੋਕੀ ਜੇ, ਫੋਕੀ ਜੇ! ਫੇਰ ਕੀ ਸੀ। ਨੇਕ ਆਦਰਸ਼ ਵਾਸਤੇ ਕਸ਼ਟ ਸਹਾਰਨ ਦੇ ਅਦੁੱਤੀ ਹੌਂਸਲੇ,

ਠੰਡੇ ਜਿਗਰ ਤੇ ਅਡੋਲ ਚਿੱਤ ਦਾ ਅਜਿਹਾ ਨਜ਼ਾਰਾ ਬੱਝ ਗਿਆ ਕਿ ਦੁਨੀਆਂ ਦੇ ਇਤਿਹਾਸ ਅੰਦਰ ਜਿਸ ਦੀ ਮਿਸਾਲ ਮਿਲਣੀ ਕਠਿਨ ਹੈ। ਸਿੱਖ ਸ਼ਰਧਾਲੂਆਂ ਦਾ ਵੱਡਾ ਜਥਾ (ਜਿਸ ਵਿਚ ਇਸਤਰੀਆਂ ਤੇ ਬਿਰਧ ਸਿੰਘ ਭੀ ਸਨ) ਗੁਰੂ ਦੇ ਸ਼ਬਦ ਪੜ੍ਹਦਾ ਹੋਇਆ ਬਾਹਾਂ ਉੱਚੀਆਂ ਕਰ ਕੇ ਗੋਲੀਆਂ ਦੀ ਬਾਰਸ਼ ਹੇਠ ਗੁਰਦੁਆਰੇ ਵੱਲ ਵਧਦਾ ਗਿਆ। ਗੁਰੂ ਕੇ ਲਾਲ ਆਖ ਰਹੇ ਸਨ, "ਖਾਲਸਾ ਜੀ ਮਰਨਾ ਇਕੋ ਦਿਨ ਹੈ। ਸ਼ਹੀਦੀ ਦਾ ਪੁਰਬ ਲੱਗਾ ਹੋਇਆ ਜੇ। ਅੱਜ ਮੌਤ ਲਾੜੀ ਨੂੰ ਵਿਆਹੁਣਾ ਹੈ, ਪਿੱਛੇ ਭੌਂ ਕੇ ਨਾ ਵੇਖੋ ਤੇ ਅੱਗੇ ਵਧਦੇ ਚੱਲੋ, ਗੁਰੂ ਸਾਹਿਬਾਨ ਤੇ ਪੁਰਾਤਨ ਸਿੰਘਾਂ ਦੀ ਕੁਰਬਾਨੀ ਨੂੰ ਵੱਟਾ ਨਾ ਲੱਗਣ ਦਿਓ। ਇਹ ਪੰਜ-ਭੂਤਕ ਸ਼ਰੀਰ ਨਾਸ਼ਵੰਤ ਹੈ। ਇਸ ਨੂੰ ਗੁਰੂ ਕੇ ਲੇਖੇ ਲਾ ਦਿਓ, ਮਰਨਾ ਸਾਡਾ ਪਰਮ ਧਰਮ ਹੈ। ਆਉਣ ਵਾਲੀ ਸੰਤਾਨ ਲਈ ਤੇ ਕੌਮ ਲਈ ਗੁਰਦੁਆਰੇ ਆਜ਼ਾਦ ਕਰਾ ਦਿਓ ਤੇ ਦੁਨੀਆਂ ਨੂੰ ਇਹ ਸਾਬਤ ਕਰ ਦਿਓ ਕਿ ਸਿੱਖ ਕੌਮ ਜੀਊਂਦੀ ਹੈ, ਮਰੀ ਨਹੀਂ। ਗੋਲੀ ਲਗਦੀ ਹੈ, ਤਾਂ ਸਿੱਧੇ ਡਿੱਗੋ, ਸਤਿਨਾਮੁ ਦਾ ਉਚਾਰਣ ਕਰਦੇ ਹੋਏ ਆਪਣੀ ਬਿਰਤੀ ਨੂੰ ਵਾਹਿਗੁਰੂ ਦੇ ਚਰਨਾਂ ਵਿਚ ਜੋੜਦੇ ਹੋਏ ਪ੍ਰਾਣ ਤਿਆਗ ਦਿਓ ਪਰ ਮੂੰਹੋਂ ਹਾਇ ਨਾ ਆਖੋ। ਤੇਰਾ ਭਾਣਾ ਮੀਠਾ ਲਾਗੇ, ਨਾਮ ਪਦਾਰਥ ਨਾਨਕ ਮਾਂਗੇ।

ਇਸ ਵਿਚ ਕੋਈ ਸੰਦੇਹ ਨਹੀਂ ਕਿ ਇਕ ਸਿੰਘ ਘੋੜੀ 'ਤੇ ਸਵਾਰ ਸੀ, ਜਥੇ ਦੇ ਅੱਗੇ-ਅੱਗੇ ਜਾ ਰਿਹਾ ਸੀ ਤੇ ਹੱਲਾ-ਸ਼ੇਰੀ ਦੇਂਦਾ ਸੀ ਕਿ ਖਾਲਸਾ ਜੀ ਵਧਦੇ ਜਾਓ। ਧਰਮ ਦੀ ਖ਼ਾਤਿਰ ਮਰਨਾ ਸੂਰਮਿਆਂ ਦਾ ਪਰਮ ਧਰਮ ਹੈ ਆਦਿ। ਇਸ ਸਿੰਘ ਦਾ ਨਾਮ ਭਾਈ ਸੁਚਾ ਸਿੰਘ ਹੈ, ਜਿਮੀਂਦਾਰ ਘਰਾਣੇ ਦਾ, ਪਿੰਡ ਰੋਡੇ ਤੇ ਜ਼ਿਲ੍ਹਾ ਫ਼ੀਰੋਜ਼ਪੁਰ ਦਾ ਰਹਿਣ ਵਾਲਾ ਹੈ।

ਜਦ ਗੋਲੀ ਚੱਲ ਰਹੀ ਸੀ ਤੇ ਸਿੰਘ ਅੱਗੇ ਵੱਧ ਰਹੇ ਸਨ, ਓਦੋਂ ਘੱਟਾ ਜ਼ਮੀਨ ਤੋਂ ਉਡ ਕੇ ਅਸਮਾਨ 'ਤੇ ਚੜ੍ਹ ਗਿਆ। ਚਾਰ-ਚੁਫ਼ੇਰੇ ਹਨ੍ਹੇਰਾ ਜਿਹਾ ਹੋ ਗਿਆ। ਸੰਗਤ ਨੇ ਸਿਰ 'ਤੇ ਜਾਨਵਰ ਉਡਦਾ ਵੇਖਿਆ, ਜਿਸ ਨੇ ਕਈ ਗੇੜੇ ਲਾਏ। ਹਾਲਾਂਕਿ ਦੂਜੇ ਸਭ ਜਾਨਵਰ ਗੋਲੀ ਦਾ ਖੜਾਕ ਸੁਣ ਕੇ ਦੂਰ-ਦੂਰ ਉਡ ਗਏ ਸਨ, ਇਸ ਨੂੰ ਸੰਗਤਾਂ ਨੇ ਦਸਮ ਪਾਤਸ਼ਾਹ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਬਾਜ ਦੇ ਨਾਮ ਨਾਲ ਯਾਦ ਕੀਤਾ।

ਕਈ ਸਾਥੀ ਸ਼ਹੀਦ ਜਾਂ ਸਖ਼ਤ ਫੱਟੜ ਹੋ ਕੇ ਰਸਤੇ ਵਿਚ ਡਿਗਦੇ ਗਏ ਪਰ ਕਿਸੇ ਨੇ ਕਦਮ ਪਿੱਛੇ ਨਾ ਹਟਾਇਆ। ਇਸ ਤਰ੍ਹਾਂ ਜਥਾ ਗੋਲੀਆਂ ਚਲਾ ਰਹੇ ਸਿਪਾਹੀਆਂ ਦੇ ਐਨਾ ਨੇੜੇ ਪੁੱਜ ਗਿਆ। ਸਿਪਾਹੀ ਖਿੰਡ ਜਾਣ ਪਰ ਮਜਬੂਰ ਹੋ ਗਏ। ਪਰ ਹੁਣ ਜਥੇ ਪੁਰ ਦੂਜੇ ਪਾਸਿਆਂ ਤੋਂ ਗੋਲੀਆਂ ਵਰਸਣੀਆਂ ਸ਼ੁਰੂ ਹੋ ਗਈਆਂ। ਕਈ ਅੱਖੀਂ ਵੇਖਣ ਵਾਲੇ ਸੱਜਣਾਂ ਦੀਆਂ ਗਵਾਹੀਆਂ ਤੋਂ ਪਤਾ ਲਗਦਾ ਹੈ ਕਿ ਕਲਦਾਰ ਤੋਪਾਂ ਵੀ ਵਰਤੀਆਂ ਗਈਆਂ। ਇਕ ਮਾਈ ਦੇ ਕੁਛੜਲੇ ਬੱਚੇ ਨੂੰ ਗੋਲੀ ਲੱਗੀ, ਮਾਸੂਮ ਬੱਚਾ ਗੋਲੀ ਲਗਦਿਆਂ ਹੀ ਸ਼ਹੀਦ ਹੋ ਗਿਆ। ਮਾਈ ਨੇ ਇਕ ਪਾਸੇ ਹੋ ਕੇ ਬੱਚੇ ਨੂੰ ਅਡੋਲ ਜ਼ਮੀਨ ਪੁਰ ਰੱਖ ਦਿੱਤਾ ਤੇ ਆਪ ਫਿਰ ਜਥੇ ਦੇ ਨਾਲ

ਸ਼ਾਮਿਲ ਹੋ ਕੇ ਸੰਗਤ ਦੇ ਨਾਲ ਨਾਲ ਅੱਗੇ ਵਧਦੀ ਗਈ। ਇਕ ਸਿੱਖ ਦੀਆਂ ਆਂਦਰਾਂ ਗੋਲੀ ਨਾਲ ਬਾਹਰ ਆ ਗਈਆਂ, ਉਸ ਨੂੰ ਮੱਧਮ ਆਵਾਜ਼ ਵਿਚ ਇਹ ਆਖਦਿਆਂ ਸੁਣਿਆ ਗਿਆ, 'ਸ਼ੁਕਰ ਹੈ ਵਾਹਿਗੁਰੂ, ਤੇਰੀ ਦਰਗਾਹ ਦਾ, ਮੇਰਾ ਨਕਾਰਾ ਸਰੀਰ ਧਰਮ ਵਾਸਤੇ ਪ੍ਰਵਾਨ ਕਰ ਲਿਆ ਈ'। ਗੁਰੂ ਗ੍ਰੰਥ ਸਾਹਿਬ ਦੀ ਪਾਲੀ ਨੂੰ ਸ਼ਹੀਦੀ ਜਥੇ ਦੇ ਐਨ ਵਿਚਕਾਰ ਰੱਖਿਆ ਗਿਆ। ਦਾਸ ਮਹਾਰਾਜ ਦੀ ਪਾਲਕੀ ਦੇ ਨਾਲ ਸੀ, ਜਥੇ ਦੀ ਲਾਈਨ ਟੁੱਟ ਗਈ। ਪੰਜਾਂ ਮਿੰਟਾਂ ਪਿੱਛੋਂ ਗੋਲੀ ਚਲਣੀ ਬੰਦ ਹੋ ਗਈ, ਏਥੇ ਹਲਟ ਕੀਤੀ ਗਈ, ਸੰਗਤ ਗੁਰਦੁਆਰਾ ਟਿੱਬੀ ਸਾਹਿਬ ਦੇ ਅੰਦਰ ਦਾਖ਼ਿਲ ਹੋ ਗਈ। ਸ਼ਹੀਦ ਤੇ ਫੱਟੜ ਸਾਥੀਆਂ ਨੂੰ ਗੁਰਦੁਆਰੇ ਦੇ ਅੰਦਰ ਲਿਆਉਣ ਵਾਸਤੇ ਬਹੁਤ ਸਾਰੀ ਸੰਗਤ ਲਾਗੇ ਦੇ ਖੇਤਾਂ ਵੱਲ ਗਈ। ਕਈ ਮਾਈਆਂ ਆਪਣੇ ਫੱਟੜ ਵੀਰਾਂ ਦੀ ਸੇਵਾ ਵਿਚ ਰੁੱਝ ਗਈਆਂ। ਥੋੜ੍ਹੇ ਹੀ ਸ਼ਹੀਦ ਤੇ ਫ਼ੱਟੜ ਵੀਰ ਅਜੇ ਗੁਰਦੁਆਰੇ ਦੇ ਅੰਦਰ ਲਿਆਂਦੇ ਗਏ ਸਨ ਕਿ ਫ਼ੌਜੀ ਸਿਪਾਹੀਆਂ ਨੇ ਸੰਗਤ ਨੂੰ ਫੱਟੜ ਲਿਆਉਣੋਂ ਰੋਕ ਦਿੱਤਾ ਤੇ ਜਿਹੜੇ ਪਹਿਲਾਂ ਲਿਆਂਦੇ ਹੋਏ ਸਨ ਉਹ ਭੀ ਖੋਹ ਲਏ। ਬਹੁਤ ਸਾਰੇ ਸਿੰਘ ਸਮੇਂ ਸਿਰ ਖਬਰਗੀਰੀ ਨਾ ਹੋਣ ਕਰ ਕੇ ਤੇ ਪਾਣੀ ਨਾ ਮਿਲਣ ਦੇ ਕਾਰਨ ਜਾਨਾਂ ਤੋੜ-ਤੋੜ ਕੇ ਸ਼ਹੀਦ ਹੋ ਗਏ। ਗੁਰਦੁਆਰੇ ਟਿੱਬੀ ਸਾਹਿਬ ਦੇ ਲਾਗੇ ਇਕ ਖੂਹੀ ਸੀ, ਉਸ ਤੇ ਡੋਲ 'ਤੇ ਲੱਜ ਸੀ। ਜਦ ਸਿੰਘ ਪਾਣੀ ਵਰਤਣ ਲੱਗੇ, ਤਾਂ ਫ਼ੌਜੀਆਂ ਨੇ ਲੱਜ ਵੱਢ ਸੁੱਟੀ, ਜਿਸ 'ਤੇ ਸਿੰਘ ਤਿਹਾਏ ਹੀ ਰਹੇ। ਗੁ: ਟਿੱਬੀ ਸਾਹਿਬ ਦੀ ਪਵਿੱਤਰ ਯਾਤਰਾ ਸਿੱਖਾਂ ਨੇ ਆਪਣੇ ਜਿਗਰ ਦਾ ਵੱਡਮੁੱਲਾ ਲਹੂ ਭੇਟ ਦੇ ਕੇ ਵਰਸਦੀਆਂ ਗੋਲੀਆਂ ਵਿਚ ਕਰ ਲਈ। ਲਾਗੇ ਦੇ ਖੇਤ ਸ਼ਹੀਦੀ ਖ਼ੂਨ ਤੇ ਸ਼ਹੀਦਾਂ ਅਰ ਫੱਟੜ ਗੁਰੂ ਦੁਲਾਰਿਆਂ ਦੀਆਂ ਲੋਥਾਂ ਨਾਲ ਭਰ ਗਏ। ਸਿਦਕੀ ਜਿਊੜਿਆਂ ਨੇ ਗੁਲਾਮੀ ਦੇ ਬੰਧਨ ਕੱਟ ਕੇ ਇਕ ਵਾਰ ਫਿਰ ਆਤਮਿਕ ਮੰਡਲ ਦੀ ਉਡਾਰੀ ਲਾਈ ਅਤੇ ਸਿਰਾਂ ਦੀ ਸੁਨਹਿਰੀ ਭੇਟ ਤਲੀਆਂ ਪਰ ਰੱਖ ਕੇ ਗੁਰਸਿੱਖ ਇਕ ਵਾਰ ਫਿਰ ਆਪਣੇ ਪ੍ਰੀਤਮ ਦੀ ਗਲੀ ਵਿਚ ਇਹ ਸ਼ਬਦ ਪੜ੍ਹਦੇ ਹੋਏ ਦਾਖ਼ਿਲ ਹੋਏ :

ਪਹਿਲਾ ਮਰਨ ਕਬੂਲਿ, ਜੀਵਣ ਕੀ ਛਡਿ ਆਸ ॥
ਹੋਹੁ ਸਭਨਾ ਕੀ ਰੇਣੁਕਾ, ਤਉ ਆਉ ਹਮਾਰੈ ਪਾਸਿ ॥ (ਪੰਨਾ ੧੧੦੨)
ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥ (ਪੰਨਾ ੧੪੧੨)

ਸ਼ਹੀਦੀ ਜਥਾ ਚਾਰ-ਚਾਰ ਦੀ ਕਤਾਰ ਵਿਚ ਜਾ ਰਿਹਾ ਸੀ, ਸੰਗਤ ਜਥੇ ਦੇ ਸੱਜੇ ਖੱਬੇ ਸੀ। ਗੋਲੀ ਚੱਲਣ ਦੇ ਕਾਰਨ ਇਹ ਲਾਈਨ ਟੁੱਟ ਗਈ, ਸਿੰਘਾਂ ਨੂੰ ਫਿਰ ਇਕੱਤਰ ਕੀਤਾ ਗਿਆ।

ਜਦ ਸ਼ਹੀਦ ਤੇ ਫੱਟੜ ਸਰਕਾਰੀ ਕਰਮਚਾਰੀਆਂ ਨੇ ਖੋਹ ਲਏ, ਤਾਂ ਸ਼ਹੀਦੀ ਜਥਾ ਗੁਰਦੁਆਰਾ ਟਿੱਬੀ ਸਾਹਿਬ ਦੇ ਗਿਰਦ ਚੱਕਰ ਲਗਾ ਕੇ ਗੁ: ਰੰਗਸਰ ਵੱਲ ਅੱਗੇ ਵਧਿਆ ਪਰ ਰਿਸਾਲੇ ਦੇ ਇਕ ਦਸਤੇ ਨੇ ਉਸ ਨੂੰ ਵਧਣੋਂ ਰੋਕ ਲਿਆ ਅਤੇ

ਰਸਤਾ ਬੰਦ ਕਰ ਦਿੱਤਾ। ਘੋੜ ਸਵਾਰਾਂ ਨੇ ਗੁ: ਟਿੱਬੀ ਸਾਹਿਬ ਦੁਆਲੇ ਇਕੱਤਰ ਹੋਈ ਸੰਗਤ ਪੁਰ ਧਾਵਾ ਕੀਤਾ ਤੇ ਕਈ ਮੀਲਾਂ ਤਕ ਪਿੱਛਾ ਕਰ ਕੇ ਸੰਗਤ ਨੂੰ ਚੁਤਰਫ਼ੀ ਖਿੰਡਾਅ ਦਿੱਤਾ। ਬੁੱਢਿਆਂ, ਤਰੀਮਤਾਂ ਅਤੇ ਬੱਚਿਆਂ ਦੇ ਪਿੱਛੇ ਰਿਸਾਲੇ ਦੇ ਕਹਿਰ ਭਰੇ ਸਵਾਰਾਂ ਦੇ ਸ਼ਿਕਾਰੀਆਂ ਵਤ ਦੌੜਨ ਦਾ ਇਹ ਦ੍ਰਿਸ਼ ਵੇਖ ਕੇ ਅੱਖਾਂ ਵਿੱਚੋਂ ਹੰਝੂ ਵਗ ਤੁਰੇ। ਕਈ ਵਿਚਾਰੇ ਘੋੜਿਆਂ ਦਿਆਂ ਸੁੰਮਾਂ ਨਾਲ ਕੁਚਲੇ ਗਏ ਤੇ ਪਲਸੇਟਿਆਂ ਨਾਲ ਧਰਤੀ 'ਤੇ ਡਿੱਗ ਕੇ ਜ਼ਖ਼ਮੀ ਹੋ ਗਏ। ਫਿਰ ਰਿਸਾਲੇ ਨੇ ਸ਼ਹੀਦੀ ਜਥੇ ਨੂੰ ਆ ਘੇਰਿਆ।

## ਗੋਲੀ ਚੱਲਣ ਬਾਰੇ ਨਾਭਾ ਕਰਮਚਾਰੀ ਕੀ ਉਚਰਦੇ ਹਨ :-

ਸਰਕਾਰ ਨੇ ੨੨-੨-੧੯੨੪ ਨੂੰ ਇਕ ਐਲਾਨ ਕੱਢਿਆ, ਜਿਸ ਵਿਚ ਇਹ ਦੂਸ਼ਣ ਲਾਇਆ ਕਿ ਕੁਝ ਅਕਾਲੀਆਂ ਨੇ ਨਾਭੇ ਦੇ ਵੱਡੇ ਹਾਕਮ ਪੁਰ ਗੋਲੀਆਂ ਚਲਾਈਆਂ; ਬੜੇ ਜੋਸ਼ ਵਿਚ ਉਸ ਦਾ ਪਿੱਛਾ ਕੀਤਾ; ਨਾਭੇ ਦਾ ਇਕ ਗੁੰਮ-ਨਾਮ ਪੇਂਡੂ ਅਕਾਲੀਆਂ ਦੀ ਗੋਲੀ ਨਾਲ ਫੱਟੜ ਹੋਇਆ, ਅਕਾਲੀਆਂ ਨੇ ਤੇਜ਼ੀ ਨਾਲ ਅੱਗ ਵਰਸਾਈ ਅਤੇ ਟੁੱਟ ਕੇ ਹੱਲਾ ਬੋਲਿਆ; ਜਥਾ ਤੇ ਸੰਗਤ ਡਾਂਗਾਂ, ਛਵੀਆਂ, ਬਲਮਾਂ, ਸੋਟਿਆਂ ਤੇ ਆਤਸ਼ੀ ਹਥਿਆਰਾਂ ਨਾਲ ਸਨੰਧਬਧ ੬੦੦੦ ਅਕਾਲੀਆਂ ਦੇ ਓਹਲੇ ਮੂਹਰੇ ਦੀਆਂ ਬੜੀਆਂ ਚੌੜੀਆਂ ਕਤਾਰਾਂ ਸਮੇਤ ਅਗਾਹਾਂ ਵੱਧ ਰਿਹਾ ਸੀ। ਪਹਿਲਾਂ ਅਕਾਲੀਆਂ ਨੇ ਗੋਲੀ ਚਲਾਈ ਤੇ ਫਿਰ ਸਰਕਾਰ ਨੇ।

## ਅਸਲੀਅਤ ਇਸ ਦੇ ਬਿਲਕੁਲ ਉਲਟ ਹੈ :-

ਜਥੇ ਦੇ ਮੈਂਬਰਾਂ ਪਾਸ ਤਾਂ ਸੋਟੀ ਤਕ ਨਹੀਂ ਸੀ, ਹੋਰ ਹਥਿਆਰ ਤਾਂ ਕਿਧਰੇ ਰਿਹਾ। ਬਾਕੀ ਸੰਗਤ ਵਿੱਚੋਂ, ਕਿਸੇ ਕਿਸੇ ਪਾਸ ਸਵਾਏ ਸਲੋਤ੍ਰਾਂ ਦੇ ਹੋਰ ਕੁਝ ਨਹੀਂ ਸੀ। ਸਿੱਖਾਂ ਵੱਲੋਂ ਗੋਲੀ ਬਿਲਕੁਲ ਨਹੀਂ ਚਲਾਈ ਗਈ ਪਰ ਜਿਹਾ ਕਿ ਜਲੂਸਾਂ ਸਮੇਂ ਆਮ ਰਿਵਾਜ ਹੈ, ਕਦੇ-ਕਦੇ ਕੁਝ ਪਟਾਕੇ ਚਲਾਏ ਜਾਂਦੇ ਸਨ। ਸਰਕਾਰੀ ਦੂਸ਼ਣ ਬਿਲਕੁਲ ਨਿਰਮੂਲ ਅਤੇ ਝੂਠੇ ਸਨ। ਇਹਨਾਂ ਮਨ-ਘੜਤ ਸਰਕਾਰੀ ਬਿਆਨਾਂ ਦਾ ਮਤਲਬ ਗੋਲੀ ਚਲਾਣ ਲਈ ਇਕ ਬਹਾਨਾ ਕਰਨਾ ਸੀ। ਖ਼ਾਸ ਕਰ ਕੇ ਵਲਾਇਤ (ਇੰਗਲੈਂਡ) ਵਾਲਿਆਂ ਦੀ ਅੱਖੀਂ ਘੱਟਾ ਪਾਣ 'ਤੇ ਉਹਨਾਂ 'ਅਮਨ ਪਸੰਦ' ਤੇ ਕਾਨੂੰਨ ਰਖੱਯਕ ਲੋਕਾਂ ਦੀਆਂ ਨਜ਼ਰਾਂ ਵਿਚ ਸੱਚੇ ਬਣਨ ਦਾ ਯਤਨ ਸੀ।

ਜੈਤੋ ਵਿਖੇ ਗੋਲੀ ਚੱਲਣ ਦੀ ਖ਼ਬਰ ਜਦ ਅਖ਼ਬਾਰਾਂ ਤੇ ਤਾਰਾਂ ਰਾਹੀਂ ਵਲਾਇਤ ਦੀ ਪਾਰਲੀਮੈਂਟ ਪਾਸ ਪੁੱਜੀ, ਤਾਂ ਇਹ ਸਵਾਲ ਉਥੇ ਉਠਾਇਆ ਗਿਆ ਕਿ ਨਿਹੱਥੀ ਪਬਲਿਕ 'ਤੇ ਬੇਵਜ੍ਹਾ ਕਿਉਂ ਗੋਲੀ ਚਲਾਈ ਗਈ ਹੈ, ਤਾਂ ਲਾਰਡ ਆਲੇਵਰ ਸੈਕਰੇਟਰੀ ਆਫ਼ ਸਟੇਟ ਫਾਰ ਇੰਡੀਆ ਨੇ ੨੬-੨-੧੯੨੪ ਨੂੰ ਹਾਊਸ ਆਫ ਲਾਰਡਜ਼ ਵਿਚ ਇਹ ਉੱਤਰ ਦਿੱਤਾ ਕਿ ਜੈਤੋ ਦੇ ਇਲਾਕੇ ਦੇ ਸਿੱਖ ਨਾਜ਼ਿਮ (ਡਿੱਪਟੀ ਕਮਿਸ਼ਨਰ) ਸ: ਜੋਰਾ ਸਿੰਘ (ਜਿਹੜਾ ਕਿ ਮਸਾਂ ਆਪਣਾ ਨਾਮ ਹੀ ਗੁਰਮੁਖੀ ਅੱਖਰਾਂ ਵਿਚ ਲਿਖ ਸਕਦਾ ਸੀ) ਨੇ ਰਿਪੋਰਟ ਕੀਤੀ ਕਿ ੬੦੦੦ ਹਥਿਆਰਬੰਦ ਡਾਕੂਆਂ ਦਾ ਗ੍ਰੋਹ (ਟੋਲਾ) ਜੈਤੋ ਮੰਡੀ ਨੂੰ ਲੁੱਟਣ ਵਾਸਤੇ ਚੜ੍ਹ ਆਇਆ ਤੇ ਰੋਕਿਆਂ ਰੋਕਦਾ

ਨਹੀਂ, ਪੁਲਿਸ 'ਤੇ ਗੋਲੀ ਚਲਾ ਰਿਹਾ ਹੈ। ਇਸ ਵਾਸਤੇ ਗੋਲੀ ਚਲਾਈ ਜਾਵੇ, ਸੋ ਸਰਕਾਰ ਨੇ ਪਰਜਾ ਦੀ ਰੱਖਿਆ ਲਈ ਗੋਲੀ ਚਲਾਈ (ਬਹੁਤ ਸੋਹਣਾ ਉੱਤਰ ਹੈ) ਜ਼ੋਰਾ ਸਿੰਘ ਕੋਈ ਕੌਮੀ ਆਦਮੀ ਨਹੀਂ ਸੀ, ਸਗੋਂ ਉਸ ਟੋਲੇ ਦਾ ਮੈਂਬਰ ਸੀ, ਜਿਸ ਨੇ ਸਾਜਿਸ਼ ਕਰਕੇ ਮਹਾਰਾਜਾ ਸਾਹਿਬ ਨਾਭਾ ਨੂੰ ਗੱਦੀ ਤੋਂ ਉਤਰਵਾਇਆ ਸੀ। ਅੰਗਰੇਜ਼ ਨੇ ਜੋ ਜੀ ਚਾਹਿਆ ਲਿਖ ਲਿਆ ਤੇ ਥੱਲੇ 'ਜ਼ੋਰਾ ਸਿੰਘ' ਲਿਖਵਾਇਆ ਭਾਵ ਦਸਤਖ਼ਤ ਕਰਵਾ ਲਏ ਤੇ ਇਸ ਤਰ੍ਹਾਂ ਸਿੱਖ ਕੌਮ ਦਾ ਖ਼ੂਨ ਕੀਤਾ।

੨੧-੨-੧੯੨੪ ਨੂੰ ਐਸੋਸੀਏਟਿਡ ਪ੍ਰੈਸ ਆਫ਼ ਇੰਡੀਆ ਨੇ ਆਪਣੇ ਇਕ ਅਖ਼ਬਾਰੀ ਨੋਟ ਵਿਚ ਲਿਖਿਆ ਕਿ ਰਿਆਸਤੀ ਕਰਮਚਾਰੀਆਂ ਦੇ ਪਿੱਛੇ ਘੋੜ ਸਵਾਰ ਸਨ, ਉਹਨਾਂ ਨੇ ਜਥੇ ਨੂੰ ਰੋਕਿਆ ਤੇ ਵਾਪਸ ਮੁੜ ਜਾਣ ਵਾਸਤੇ ਕਿਹਾ, ਹੁਕਮ ਦੀ ਤਾਮੀਲ ਨਾ ਕਰਨ ਕਰ ਕੇ ਗੋਲੀ ਚਲਾਏ ਜਾਣ ਦਾ ਹੁਕਮ ਵੀ ਨਾਲ ਹੀ ਦੱਸ ਦਿੱਤਾ। ਜਥੇ ਨੇ ਉੱਤਰ ਦਿੱਤਾ ਕਿ ਅਸੀਂ ਅੱਗੇ ਵਧਾਂਗੇ। ਇਸ 'ਤੇ ਚਸ਼ਮਦੀਦ ਗਵਾਹ ਬਿਆਨ ਕਰਦਾ ਹੈ ਕਿ ਰਿਆਸਤੀ ਕਰਮਚਾਰੀਆਂ ਨੇ ਗੋਲੀ ਚਲਾ ਦਿੱਤੀ, ਜਿਸ 'ਤੇ ਜਥੇ ਅਰ ਸੰਗਤ ਦੋਹਾਂ ਵਿੱਚੋਂ ਕੁਝ ਮੌਤਾਂ ਹੋਈਆਂ। ਏਥੇ ਇਹ ਗੱਲ ਬਿਲਕੁਲ ਨਹੀਂ ਦੱਸੀ ਗਈ, ਕਿਸੇ ਅਕਾਲੀ ਨੇ ਨਾਭੇ ਦੇ ਵੱਡੇ ਹਾਕਮ ਜਾਂ ਉਸ ਦੀ ਪਾਰਟੀ 'ਤੇ ਹੱਲਾ ਬੋਲਣ ਵਾਸਤੇ ਉਹਨਾਂ ਦਾ ਪਿੱਛਾ ਕੀਤਾ ਹੋਵੇ। ਉਰਦੂ ਅਖ਼ਬਾਰਾਂ ਦੇ ਪ੍ਰਤ੍ਰ-ਪ੍ਰੇਰਕ ਭੀ ਅੱਖੀਂ ਡਿੱਠੇ ਹਾਲ ਲਿਖਦੇ ਹਨ, ਜਿਨ੍ਹਾਂ ਨੇ ਦਸਿਆ ਕਿ ਅਕਾਲੀਆਂ ਪਾਸ ਕੋਈ ਆਤਸ਼ੀ ਹਥਿਆਰ, ਛਵ੍ਹੀਆਂ ਜਾਂ ਹੋਰ ਕਿਸੇ ਪ੍ਰਕਾਰ ਦੇ ਹਥਿਆਰ ਨਹੀਂ ਸਨ।

ਏਥੋਂ ਤਕ ਕਿ ਸਰਕਾਰ ਵੱਲੋਂ ਜਿਹੜਾ ਮੈਜਿਸਟਰੇਟ ਇਸ ੨੧-੨-੧੯੨੪ ਦੇ ਜੈਤੋ ਦੇ ਸਾਕੇ ਦੀ ਪੜਤਾਲ ਕਰਨ ਲਈ ਨਿਯਤ ਹੋਇਆ (ਬਲਵੰਤ ਸਿੰਘ ਪੀ. ਸੀ. ਐਸ. ਫੀਰੋਜ਼ਪੁਰ) ਸਿਰ ਤੇ ਹੈਟ (ਅੰਗਰੇਜ਼ੀ ਟੋਪੀ)। ਉਹ ਭੀ ਆਪਣੀ ਰੀਪੋਰਟ ਵਿਚ ਇਹ ਗੱਲ ਮੰਨਦਾ ਹੈ ਕਿ ਅਕਾਲੀਆਂ ਨੇ ਪਹਿਲਾਂ ਗੋਲੀ ਨਹੀਂ ਚਲਾਈ।

ਸ: ਬਲਵੰਤ ਸਿੰਘ ਮੈਜਿਸਟਰੇਟ ਦੀ ਰੀਪੋਰਟ ਬਾਰੇ ਸ: ਤਾਰਾ ਸਿੰਘ ਵਕੀਲ ਮੈਂਬਰ ਪੰਜਾਬ ਕੌਂਸਲ ਤਹਿਸੀਲ ਮੋਗਾ, ਜ਼ਿਲ੍ਹਾ ਫੀਰੋਜ਼ਪੁਰ, ੧੬-੩-੧੯੨੪ ਦੇ ਟ੍ਰਿਬਿਊਨ ਵਿਚ ਕਾਨੂੰਨੀ ਨੁਕਤੇ ਲਿਖਦੇ ਹਨ ਕਿ :-

੧. ਇਕ ਜੱਜ, ਜਿਸ ਨੇ ਕਿ ਜਥੇ ਦਾ ਸਾਰਾ ਜਾਂ ਥੋੜ੍ਹਾ ਬਹੁਤਾ ਹਾਲ ਨਾਲ ਰਹਿ ਕੇ ਵੇਖਿਆ ਹੋਵੇ, ਉਸ ਬਾਰੇ ਉਸ ਨੂੰ ਖ਼ੁਦ ਪੜਤਾਲ ਨਹੀਂ ਕਰਨੀ ਚਾਹੀਦੀ।

੨. ਸ: ਬਲਵੰਤ ਸਿੰਘ ਚਾਰ ਪੜਾਵਾਂ (ਜ਼ੀਰਾ, ਤਲਵੰਡੀ ਭਾਈ, ਕੋਟਕਪੂਰਾ ਤੇ ਮੁਦਕੀ) ਤੇ ਜਥੇ ਦੀ ਰੀਪੋਰਟ ਰੋਜ਼ਾਨਾ ਲੈਫਟੀਨੈਂਟ ਕਰਨਲ ਜੇ. ਸੀ. ਕੋਲਡ ਸਟਰੀਮ, ਡਿੱਪਟੀ ਕਮਿਸ਼ਨਰ ਫੀਰੋਜ਼ਪੁਰ ਨੂੰ ਪੁਚਾਂਦਾ ਰਿਹਾ, ਉਸ ਵਿਚ ਉਸ ਨੇ ਜਥੇ ਜਾਂ ਦਰਸ਼ਕਾਂ ਬਾਰੇ ਕੋਈ ਸ਼ਿਕਾਇਤ ਨਹੀਂ ਕੀਤੀ ਬਲਕਿ ਜੇ ਮੈਂ ਗਲਤੀ ਨਹੀਂ ਕਰਦਾ ਤਾਂ ਕਹਿ ਸਕਦਾ ਹਾਂ ਕਿ ਉਸ ਨੇ ਆਪਣੀ ਉਸ ਰੀਪੋਰਟ ਵਿਚ ਜਥੇ ਨੂੰ ਆਪਣੇ ਆਪ ਵਿਚ ਕਾਬੂ ਰੱਖਣ ਦੀ ਸ਼ਲਾਘਾ ਹੀ ਕੀਤੀ।

੩. ੧੪-੩-੧੯੨੪ ਦੇ ਟ੍ਰੀਬਿਊਨ ਦੇ ਸਫ਼ਾ ੨, ਕਾਲਮ ਚਾਰ ਦੀਆਂ ਸਤਰਾਂ ਨੰ: ੯ ਅਤੇ ੧੦ ਪੜ੍ਹੋ, ਮਜ਼ਮੂਨ ਦਾ ਸਿਰਲੇਖ ਹੈ ਕਿ ਗੋਲੀ ਕਿਉਂ ਚਲਾਈ ਗਈ ? ਇਸ ਵਿਚ ਬਲਵੰਤ ਸਿੰਘ ਲਿਖਦੇ ਹਨ ਕਿ ਜਥੇ ਨੇ ਪੜਾਅ ਤਲਵੰਡੀ ਭਾਈ ਦੇ ਮੁਕਾਮ 'ਤੇ ਉਹਨਾਂ ਦੀ ਗੱਲ ਸੁਣਨੋਂ ਨਾਂਹ ਕਰ ਦਿੱਤੀ ਆਦਿ ਭਾਵ ਜਥੇ ਦਾ ਰਵੱਈਆ ਚੰਗਾ ਨਹੀਂ ਸੀ, ਇਸ ਲਈ ਗੋਲੀ ਚਲਾਣੀ ਪਈ।

੪. ਬਲਵੰਤ ਸਿੰਘ ਜਿਨ੍ਹਾਂ ਹਾਕਮਾਂ ਦੀ ਗੋਲੀ ਚਲਾਣ ਦੀ ਕਰਤੂਤ ਬਾਰੇ ਪੜਤਾਲ ਕਰਨ ਲਈ ਥਾਪੇ ਗਏ ਸਨ, ਆਪ ਉਹਨਾਂ ਦੇ ਮਾਤਿਹਤ ਰਹੇ ਸਨ, ਲੈਫਟੀਨੈਂਟ ਕਰਨਲ ਜੇ: ਸੀ: ਕੋਲਡ ਸਟਰੀਅ ਜ਼ਿਲ੍ਹਾ ਫੀਰੋਜ਼ਪੁਰ ਦੇ ਡਿੱਪਟੀ ਕਮਿਸ਼ਨਰ ਅਤੇ ਲੈਫਟੀਨੈਂਟ ਕਰਨਲ ਈ. ਆਈ., ਗਰੰਗਸਨ ਪੁਲਿਸ ਕਪਤਾਨ ਹਨ, ਜਦ ਕਿ ਪੜਤਾਲੀਆ ਮੈਜਿਸਟਰੇਜ਼ (ਬਲਵੰਤ ਸਿੰਘ) ਐਕਸਟਰਾ ਅਸਿਸਟੈਂਟ ਕਮਿਸ਼ਨਰ ਹੈ। ਨਾਭੇ ਦਾ ਵੱਡਾ ਅੰਗਰੇਜ਼ ਹਾਕਮ ਮਿਸਟਰ ਵਿਲਸਨ ਜੋਹਨਸਨ ਆਈ. ਸੀ. ਐਸ., ਜੈਤੋ ਦੇ ਸਾਕੇ ਦਾ ਜ਼ਿੰਮੇਵਾਰ ਵੀ ਪਹਿਲਾਂ ਜ਼ਿਲ੍ਹਾ ਫੀਰੋਜ਼ਪੁਰ ਦਾ ਡੀ. ਸੀ. ਹੁੰਦਾ ਸੀ। ਇਸ ਦਾ ਮਤਲਬ ਕਿ ਆਪਣੇ ਅਫ਼ਸਰ ਦੇ ਕੰਮ ਦੀ ਪੜਤਾਲ ਇਕ ਮਾਤਿਹਤ ਨਹੀਂ ਕਰ ਸਕਦਾ।

੫. ਬਲਵੰਤ ਸਿੰਘ ਨੇ ਕੇਵਲ ਸਰਕਾਰੀ ਬਿਆਨ ਹੀ ਦਿਤੇ ਜਾਂ ਲਿਖੇ ਹਨ ਪਰ ਦੂਜੇ ਪਾਸੇ ਸਿੱਖ ਕੌਮ ਦੇ ਕਿਸੇ ਬੰਦੇ ਦੇ ਬਿਆਨ ਕਲਮ-ਬੰਦ ਨਹੀਂ ਕੀਤੇ। ਇਸ ਲਈ ਇਹ ਪੜਤਾਲ ਇਕ ਪੱਖੀ ਕਹੀ ਜਾ ਸਕਦੀ ਹੈ। ੨੩-੨-੧੯੨੪ ਨੂੰ ਪੰਡਿਤ ਮਦਨ ਮੋਹਨ ਮਾਲਵਈਆ ਜੀ (ਮਸ਼ਹੂਰ ਦੇਸ਼ ਸੇਵਕ ਤੇ ਕਾਂਗਰਸੀ ਲੀਡਰ) ਲਾਹੌਰ ਗਏ। ਉਹਨਾਂ ਨੂੰ ਕਈ ਆਦਮੀ ਮਿਲੇ ਜਿਨ੍ਹਾਂ ਨੇ ਜੈਤੋ ਦਾ ਸਾਕਾ ਅੱਖੀਂ ਵੇਖਿਆ ਸੀ। ਉਹਨਾਂ ਨੇ ਦਸਿਆ ਕਿ ਜਥੇ ਜਾਂ ਸੰਗਤ ਵੱਲੋਂ ਕੋਈ ਗੋਲੀ ਨਹੀਂ ਚਲਾਈ ਗਈ। ੨੮-੨-੧੯੨੪ ਦੇ ਟ੍ਰਿਬਿਊਨ ਵਿਚ ਪੰਜਾਂ ਗਵਾਹਾਂ ਦੇ ਬਿਆਨ ਛਪੇ, ਜਿਨਾਂ ਨੇ ਉਪਰੋਕਤ ਗੱਲ ਦੀ ਪੁਸ਼ਟੀ ਕੀਤੀ। ਸਰਬ-ਹਿੰਦ ਕਾਂਗਰਸ ਕਮੇਟੀ ਵੱਲੋਂ ਬਣਾਈ ਗਈ ਪੜਤਾਲੀਆ ਕਮੇਟੀ ਦੇ ਸਕੱਤਰ ਮਿਸਟਰ ਪਾਨੀਕਰ ਦੀ ਰੀਪੋਰਟ ਇਸ ਪ੍ਰਕਾਰ ਹੈ :-

ਮੇਰੇ ਸਾਹਮਣੇ ਜੋ ਸ਼ਹਾਦਤਾਂ ਹੋਈਆਂ ਹਨ, ਮੈਂ ਉਹਨਾਂ ਤੋਂ ਹੇਠ ਲਿਖਿਆ ਨਤੀਜਾ ਕੱਢਿਆ ਹੈ :-

(੧) ਜਥਾ ਅਖੀਰ ਤਕ ਸ਼ਾਂਤਮਈ ਰਿਹਾ।

(੨) ਸੰਗਤਾਂ ਪਾਸ ਕੋਈ ਹਥਿਆਰ ਨਹੀਂ ਸੀ, ਸਿਵਾਇ ਲਾਠੀਆਂ ਦੇ। ਇਸ ਦਾ ਰਵਈਆ ਹਮਲਾ ਕਰਨ ਵਾਲਾ ਨਹੀਂ ਸੀ ਤੇ ਨਾ ਹੀ ਯਕੀਨੀ ਤੌਰ 'ਤੇ ਇਸ ਪਾਸ ਕੋਈ ਆਤਸ਼ੀ ਹਥਿਆਰ ਸੀ।

(੩) ਐਡਮਿਨਿਸਟਰੇਟਰ ਦਾ ਇਹ ਕੰਮ (ਗੋਲੀ ਚਲਾਣ ਦਾ) ਕਿਸੇ ਤਰ੍ਹਾਂ ਭੀ ਇਨਸਾਫ਼ ਅਨੁਕੂਲ ਨਹੀਂ ਸੀ ਅਤੇ ਜੇ ਕਰ ਆਪਣੀ ਰੱਖਿਆ ਵਾਸਤੇ ਭੀ ਗੋਲੀ ਚਲਾਣੀ ਮੰਨੀ ਜਾਵੇ, ਤਾਂ ਵੀ ਇਹ ਬਹੁਤੇ ਲੰਮੇ ਅਰਸੇ ਵਾਸਤੇ ਚਲਾਈ ਗਈ।

# ਪ੍ਰਦੇਸੀ ਤੇ ਨਿਰਪੱਖ ਗਵਾਹ ਦੀ ਰੀਪੋਰਟ

ਮਿਸਟਰ ਕੇਵਲ ਜੀਮਾਂਡ, ਪੱਤਰ-ਪ੍ਰੇਰਕ, ਨਿਊਯਾਰਕ ਟਾਈਮਜ਼ ਅਮਰੀਕਾ ਜੈਤੋ ਦੇ ੨੧-੨-੧੯੨੪ ਦੇ ਸਾਕੇ ਬਾਰੇ ਅੱਖੀਂ ਡਿੱਠੇ ਹਾਲ ਗਾਂਧੀ ਜੀ ਨੂੰ ਇਸ ਪ੍ਰਕਾਰ ਲਿਖਦੇ ਹਨ :-

ਮਾਰਫਤ ਬ੍ਰਾਊਨ ਸ਼ਿਪਲੇ ਐਂਡ ਕੰਪਨੀ,
੧੨੨-੧੨੩ ਪਾਲ ਮਾਲ,
ਲੰਡਨ ੯-੪-੧੯੨੪

ਯੋਗ ਗਾਂਧੀ ਜੀ, ਐਨਟੇਰੀ, ਸੂਬਾ ਬੰਬਈ ।

ਪਿਆਰੇ ਮਿਸਟਰ ਗਾਂਧੀ !

ਮੈਂ ਆਪ ਦੇ ਦੇਸ਼ ਹਿੰਦੋਸਤਾਨ ਨੂੰ ਵੇਖ ਕੇ ਬੜਾ ਪ੍ਰਸੰਨ ਹੋਇਆ ਹਾਂ ਤੇ ਆਪਣੇ ਆਪ ਨੂੰ ਖ਼ੁਸ਼-ਕਿਸਮਤ ਸਮਝਦਾ ਹਾਂ । ਮੈਂ ਆਪ ਦੀ ਰਾਹੀਂ ਆਪ ਜੀ ਦੇ ਮਿੱਤਰਾਂ ਤੇ ਹਿੰਦ ਹਤੈਸ਼ੀ ਸੱਜਣਾਂ ਦਾ ਧੰਨਵਾਦ ਕਰਦਾ ਹਾਂ, ਜਿਨ੍ਹਾਂ ਨੇ ਭਾਰਤ ਦੇ ਮੇਰੇ ਦੌਰੇ ਸਮੇਂ ਮੇਰੇ ਨਾਲ ਬਹੁਤ ਹੀ ਚੰਗਾ ਸਲੂਕ ਕੀਤਾ ਤੇ ਮੇਰੀ ਹਰ ਪ੍ਰਕਾਰ ਸਹਾਇਤਾ ਕੀਤੀ । ਜਦ ਮੈਂ ਆਪ ਨੂੰ ਜੂਹੂ-ਬੰਬਈ ਮਿਲਿਆ ਸਾਂ, ਤਾਂ ਆਪ ਜੀ ਨੇ ਇਸ ਸਾਲ ਦੇ ੨੧ ਫਰਵਰੀ ਦੇ ਜੈਤੋ ਦੇ ਸਾਕੇ ਬਾਰੇ ਮੇਰੇ ਪਾਸੋਂ ਕੁਝ ਸਵਾਲ ਪੁੱਛੇ ਸਨ। ਆਪ ਜੀ ਨੇ ਮੈਨੂੰ ਖੁਲ੍ਹਾ ਸਮਾਂ ਦਿੱਤਾ ਤੇ ਕਈ ਪੋਲੀਟੀਕਲ ਤੇ ਸੋਸ਼ਲ ਮਾਮਲਿਆਂ ਬਾਰੇ ਗੱਲਬਾਤ ਹੋਈ ਪਰ ਮੈਂ ਜੈਤੋ ਬਾਰੇ ਆਪ ਜੀ ਨੂੰ ਦੱਸਣਾ ਭੁੱਲ ਗਿਆ । ਹੁਣ ਮੈਂ ਇਸ ਬਾਰੇ ਸੱਚੇ-ਸੱਚੇ ਹਾਲ ਲਿਖਦਾ ਹਾਂ । ਮੈਂ ਇਸ ਸਾਕੇ ਦੇ ਹਾਲਾਤ ਖ਼ਾਸ ਕਰ ਇਸ ਵਾਸਤੇ ਲਿਖਣ ਦੀ ਤੀਬਰ ਇੱਛਾ ਰੱਖਦਾ ਹਾਂ, ਕਿਉਂ ਜੋ ਮੇਰਾ ਨਾਮ ਇਸ ਬਾਰੇ ਮੁੜ-ਮੁੜ ਅਖ਼ਬਾਰਾਂ ਰਾਹੀਂ ਲਿਆ ਜਾ ਰਿਹਾ ਹੈ :-

ਮੈਂ ੨੦-੨-੧੯੨੪ ਦੀ ਸਵੇਰ ਨੂੰ ਅੰਮ੍ਰਿਤਸਰ ਪੁੱਜਾ । ਪਿਛਲੇ ਪ੍ਰੋਗਰਾਮ ਅਨੁਸਾਰ ਮੈਂ ਅਗਲੀ ਸਵੇਰ ਪੇਸ਼ਾਵਰ ਚਲੇ ਜਾਣਾ ਸੀ । ਅੰਮ੍ਰਿਤਸਰ ਪੁੱਜਣ ਤੋਂ ਥੋੜ੍ਹੇ ਘੰਟੇ ਪਿੱਛੋਂ ਮੈਂ ਫ਼ੈਸਲਾ ਕੀਤਾ ਕਿ ਮੈਂ ਜੈਤੋ ਜਾਵਾਂ । ਮੈਂ ਮੋਟਰ 'ਤੇ ਸਵਾਰ ਹੋ ਕੇ ਪ੍ਰਿੰਸੀਪਲ ਗਿਡਵਾਨੀ, ਡਾਕਟਰ ਸੈਫ਼ਉਦ ਦੀਨ ਕਿਚਲੂ ਤੇ ਇਕ ਸਿੱਖ ਜੈਂਟਲਮੈਨ (ਜਿਸ ਦਾ ਨਾਮ ਮੈਂ ਹੁਣ ਭੁੱਲ ਗਿਆ ਹਾਂ) ਦੇ ਨਾਲ ਤੁਰਿਆ । ਸਾਰਾ ਦਿਨ ਮੋਟਰ 'ਤੇ ਸਫ਼ਰ ਕਰ ਕੇ ਹਨ੍ਹੇਰੇ ਬਰਗਾੜੀ (ਰਿਆਸਤ ਫਰੀਦਕੋਟ) ਪੁੱਜੇ, ਜਿਥੇ ਕਿ ਪਹਿਲਾਂ ਸ਼ਹੀਦੀ ਜਥਾ ਜੈਤੋ ਨੂੰ ਜਾਣ ਵਾਸਤੇ ਠਹਿਰਿਆ ਹੋਇਆ ਸੀ । ਰਾਤ ਦਾ ਖਾਣਾ ਖਾਣ ਪਿੱਛੋਂ ਜਥੇ ਦੇ ਕਈ ਤੰਬੂ (ਜਿਨ੍ਹਾਂ ਵਿਚ ਜਥੇ ਦੇ ਮੈਂਬਰ ਸਨ) ਵੇਖੇ, ਹਰੇਕ ਚੀਜ਼ ਅਮਨ-ਅਮਾਨ ਤੇ ਤਰੀਕੇ ਨਾਲ ਸੀ । ਮੈਂ ਰਾਤ ਦੇ ੧੦ ਵਜੇ

ਆਪਣੇ ਤੰਬੂ ਵਿਚ ਗਿਆ। ਮੈਂ ਫਿਰ ਬਾਹਰ ਨਿਕਲਿਆ ਤੇ ਵੇਖਿਆ ਕਿ ਬਰਗਾੜੀ ਪਿੰਡ ਤੋਂ ਅਤੇ ਲਾਗੇ ਬੰਨੇ ਤੋਂ ਕੋਈ ੨੦੦੦ ਪੇਂਡੂ ਸਿੱਖ ਧਰਮ ਬਾਰੇ ਹੋ ਰਹੇ ਧਾਰਮਿਕ ਲੈਕਚਰ ਸੁਣ ਰਹੇ ਹਨ। ਮੈਂ ਮਿਸਟਰ ਗਿਡਵਾਨੀ ਤੇ ਡਾ: ਕਿਚਲੂ ਦੇ ਨਾਲ ਸਾਰਾ ਸਮਾਂ ਰਿਹਾ। ਮੈਂ ਇਹ ਕਹਿ ਸਕਦਾ ਹਾਂ ਕਿ ਇਹਨਾਂ ਨੇ ਕੋਈ ਲੈਕਚਰ ਆਦਿ ਨਹੀਂ ਕੀਤਾ ਤੇ ਨਾ ਹੀ ਜਥੇ ਨਾਲ ਸਲਾਹ ਮਸ਼ਵਰਾ ਹੀ ਕੀਤਾ। ਅਗਲੀ ਸਵੇਰ (੨੧-੨-੧੯੨੪) ਨੂੰ ਅਸੀਂ ਪਿੰਡ ਵੇਖਣ ਚਲੇ ਗਏ, ਕੈਂਪ ਦੇ ਨੇੜੇ ਕੁਝ ਪੁਲਿਸ ਅਫ਼ਸਰ ਸਨ। ਮੁੜ ਕੇ ਜਥੇ ਤੇ ਸੰਗਤ ਨੂੰ ਬੜੀ ਗਹੁ ਨਾਲ ਵੇਖਿਆ। ਉਹਨਾਂ ਵਿੱਚੋਂ ਕਿਸੇ ਕੋਲ ਵੀ ਕੋਈ ਆਤਸ਼ੀ ਜਾਂ ਦੂਜਾ ਹਥਿਆਰ ਨਹੀਂ ਸੀ। ਸ਼ਬਦ ਕੀਰਤਨ, ਜਿਸ ਨੂੰ ਸਿੱਖ ਆਸਾ ਦੀ ਵਾਰ ਆਖਦੇ ਹਨ, ਦਾ ਭੋਗ ੯ ਵਜੇ ਸਵੇਰੇ ਪਿਆ, ਕੋਈ ਲੈਕਚਰ ਨਹੀਂ ਹੋਇਆ। ਗਿਆਰਾਂ ਵਜੇ ਦੇ ਕਰੀਬ ਜਥੇ ਤੇ ਸੰਗਤ ਨੇ ਗੁਰਦੁਆਰੇ ਨੇੜੇ ਖਾਣਾ ਖਾਧਾ। ਮੈਂ ਖੁਲ੍ਹੀ ਜਗ੍ਹਾ ਜਿਥੇ ਕਿ ਜਥੇ ਦੇ ਤੰਬੂ ਸਨ, ਦੇ ਚੁਫ਼ੇਰੇਂ ਫਿਰਿਆ। ਲੋਕ ਟੋਲੇ ਬੰਨ੍ਹ ਕੇ ਜਥੇ ਨੂੰ ਵੇਖ ਰਹੇ ਸਨ। ਦਿਨ ਦੇ ੧੨ ਵਜੇ ਜਥਾ ਜੈਤੋ ਵੱਲ ਤੁਰਿਆ। ਮੈਂ ਮਿਸਟਰ ਗਿਡਵਾਨੀ ਤੇ ਡਾ: ਕਿਚਲੂ ਨੂੰ ਕਿਹਾ ਕਿ ਅਸੀਂ ਮੋਟਰ 'ਤੇ ਸਵਾਰ ਹੋ ਕੇ ਜਲੂਸ ਦੇ ਅੱਗੇ ਚਲੀਏ। ਪਹਿਲਾਂ ਅਸੀਂ ਇਕ ਮੀਲ ਪੈਦਲ ਤੁਰੇ ਤੇ ਮੋਟਰ ਕਾਰ ਸਾਡੇ ਅੱਗੇ-ਅੱਗੇ ਸੀ, ਰਸਤੇ ਵਿਚ ਮੈਂ ਵੇਖਿਆ ਕਿ ਬਹੁਤ ਸਾਰੇ ਲੋਕ ਜਥੇ ਦੀ ਸੇਵਾ ਮਠਿਆਈ ਆਦਿ ਨਾਲ ਕਰ ਰਹੇ ਸਨ ਤੇ ਕਈ ਸੜਕ ਤੋਂ ਟਹਿਣੀਆਂ ਤੇ ਪੱਤੇ ਆਦਿ ਲਾਂਭੇ ਕਰ ਰਹੇ ਸਨ, ਭਾਵ ਰਸਤਾ ਸਾਫ ਕਰਦੇ ਸਨ। ਅਸੀਂ ਮੋਟਰ 'ਤੇ ਸਵਾਰ ਹੋ ਕੇ ਦੋ ਮੀਲ ਚੱਲੇ। ਮੈਂ ਕਾਰ ਨੂੰ ਖੜ੍ਹੀ ਕਰਨ ਵਾਸਤੇ ਕਿਹਾ, ਤਾਂ ਕਿ ਮੈਂ ਜਥੇ ਨੂੰ ਤੁਰੇ ਜਾਂਦੇ ਵੇਖ ਲਵਾਂ ਅਤੇ ਦੂਸਰੇ ਸਾਥੀਆਂ ਨੂੰ ਵੀ। ਮੇਰਾ ਅੰਦਾਜ਼ਾ ਹੈ ਕਿ ਜਥੇ ਨਾਲ ੭੦੦੦ ਆਦਮੀ, ਔਰਤਾਂ, ਸਭ ਉਮਰ ਦੇ ਔਰਤ ਤੇ ਬੱਚੇ ਸਨ। ਜਿਹੜੇ ਲੋਕ ਜਥੇ ਦੇ ਪਿੱਛੇ ਸਨ ਤੇ ਜਿਹੜੇ ਅੱਗੇ ਉਡੀਕ ਕਰ ਰਹੇ ਸਨ ਉਹ ਸਤਿ ਸ੍ਰੀ ਅਕਾਲ ਦੇ ਜੈਕਾਰੇ ਬੋਲ ਰਹੇ ਸਨ। ਉਥੇ ਕਿਸੇ ਕਿਸਮ ਦੀ ਗੜਬੜ ਦਾ ਨਿਸ਼ਾਨ ਤਕ ਭੀ ਨਹੀਂ ਸੀ। ਜਦੋਂ ਜਥਾ ਸਾਡੇ ਨੇੜੇ ਪੁੱਜਾ, ਅਸੀਂ ਕਾਰ ਵਿਚ ਸਵਾਰ ਹੋ ਬੈਠੇ ਤੇ ਨਾਭਾ ਰਿਆਸਤ ਦੀ ਹੱਦ ਦੇ ਨੇੜੇ ਪੁੱਜ ਗਏ ਪਰ ਹੱਦ ਅੰਦਰ ਦਾਖ਼ਲ ਨਹੀਂ ਹੋਏ। ਹੱਦ ਉਤੇ ਬਾਵਰਦੀ ਅਫ਼ਸਰ ਸਨ ਤੇ ਇਕ ਸਾਦਾ ਕੱਪੜਿਆਂ ਵਿਚ ਘੋੜੇ 'ਤੇ ਸਵਾਰ ਸੀ। ਉਹਨਾਂ ਵਿੱਚੋਂ ਇਕ ਸਾਡੇ ਪਾਸ ਪੁੱਜਾ ਤੇ ਕਾਰ ਨੂੰ ਰੋਕਣ ਵਾਸਤੇ ਕਿਹਾ। ਅਸਾਂ ਝਟ ਕਾਰ ਰੋਕ ਦਿੱਤੀ, ਅਫ਼ਸਰ ਨੇ ਇਕ ਕਾਗਜ਼ ਡਾ: ਕਿਚਲੂ ਨੂੰ ਦਿੱਤਾ, ਉਹਨਾਂ ਪੜ੍ਹਿਆ, ਉਹ ਨਾਭਾ ਦੇ ਵੱਡੇ ਹਾਕਮ ਵੱਲੋਂ ਜਥੇ ਲਈ ਹੁਕਮ ਸੀ। ਡਾ: ਕਿਚਲੂ ਤੇ ਮਿ: ਗਿਡਵਾਨੀ ਨੇ ਕਿਹਾ ਕਿ ਇਹ ਕਾਗਜ਼ ਸਾਡੇ ਵਾਸਤੇ ਨਹੀਂ, ਜਥੇ ਵਾਸਤੇ ਹੈ। ਅਸੀਂ ਜਥੇ ਨਾਲ ਨਹੀਂ ਹਾਂ। ਮੈਂ ਕਾਰ ਵਿਚ ਖਲੋ ਕੇ ਕਿਹਾ, "ਮੈਂ ਤਾਂ ਏਥੇ ਕੇਵਲ ਵੇਖਣ ਵਾਸਤੇ ਹੀ ਆਇਆ ਹਾਂ, ਸਾਦਾ ਕੱਪੜਿਆਂ ਵਾਲੇ ਅਫ਼ਸਰ ਨੇ ਮੇਰਾ ਨਾਂ ਪੁੱਛਿਆ ਤੇ ਜੈਤੋ ਨੂੰ ਘੋੜਾ ਦੌੜਾ ਕੇ ਲੈ ਗਿਆ। ਸਾਨੂੰ ਹੱਦ ਅੰਦਰ ਦਾਖ਼ਲ ਹੋਣੋਂ ਰੋਕਣ ਵਾਸਤੇ ਉਥੇ ਕੋਈ

ਹੁਕਮ ਨਹੀਂ ਸੀ ਪਰ ਫਿਰ ਵੀ ਅਸੀਂ ਹੁਕਮ ਦੀ ਉਡੀਕ ਕਰਦੇ ਰਹੇ। ਇਕ ਵਜ ਕੇ ੪੦ ਮਿੰਟ 'ਤੇ ਦੁਪਹਿਰ ਦੇ ਵਕਤ ਜਥਾ ਨਾਭਾ ਰਿਆਸਤ ਦੀ ਹੱਦ ਅੰਦਰ ਦਾਖ਼ਲ ਹੋ ਗਿਆ। ਹੱਦ ਉਤੇ ਜਥੇ ਨੂੰ ਰੋਕਣ ਵਾਸਤੇ ਕੋਈ ਅਫ਼ਸਰ ਨਹੀਂ ਸੀ। ਜਥਾ ਸਹਿਜੇ ਸਹਿਜੇ ਜਾ ਰਿਹਾ ਸੀ। ਬਾਕੀ ਸੰਗਤ ਪਿੱਛੇ-ਪਿੱਛੇ ਤੇ ਜਥੇ ਦੇ ਸੱਜੇ ਪਾਸੇ ਜਾ ਰਹੀ ਸੀ। ਬਹੁਤ ਥੋੜ੍ਹੇ ਲੋਕ ਜਥੇ ਦੇ ਅੱਗੇ ਸਨ। ਪੰਜ ਨਿਸ਼ਾਨ ਸਾਹਿਬ ਜਥੇ ਦੇ ਅੱਗੇ-ਅੱਗੇ ਸਨ ਤੇ ਗੁਰੂ ਗ੍ਰੰਥ ਸਾਹਿਬ ਦੀ ਪਾਲਕੀ ਵਿਚਕਾਰ ਸੀ ਸੰਗਤ ਸਤਿ ਸ੍ਰੀ ਅਕਾਲ ਦੇ ਜੈਕਾਰੇ ਬੁਲਾ ਰਹੀ ਸੀ। ਸਾਰਾ ਜਲੂਸ ਮੇਰੇ ਅੱਗੋਂ ਦੀ ਲੰਘਿਆ ਅਤੇ ਫਿਰ ਮੈਂ ਵੇਖਿਆ ਕਿ ਕਿਸੇ ਪਾਸ ਆਤਸ਼ੀ ਜਾਂ ਹੋਰ ਕਿਸੇ ਪ੍ਰਕਾਰ ਦਾ ਭੀ ਕੋਈ ਹਥਿਆਰ ਨਹੀਂ। ਮੈਂ ਮਾਮੂਲੀ ਸਿੱਖ ਕ੍ਰਿਪਾਨ ਵੇਖੀ ਤੇ ਸੰਗਤ ਵਿੱਚੋਂ ੫੦੦ (ਪੰਜ ਸੌ) ਦੇ ਪਾਸ ਸੋਟੇ ਆਦਿ ਸਨ, ਜਿਹੜੇ ਕਿ ਆਮ ਜ਼ਿਮੀਂਦਾਰ ਚੁੱਕੀ ਫਿਰਦੇ ਹਨ।

ਅਸੀਂ ਨਾਭੇ ਦੀ ਹੱਦ ਉਤੇ ਕੁਝ ਚਿਰ ਠਹਿਰੇ ਅਤੇ ਫਿਰ ਮਿਸਟਰ ਗਿਡਵਾਨੀ ਨੇ ਇਕ ਸਾਂਝਾ ਨੋਟ ਨਾਭੇ ਦੇ ਵੱਡੇ ਹਾਕਮ ਨੂੰ ਭੇਜਿਆ, ਕਿਹਾ ਸੀ ਜੈਤੋ ਵੱਲ ਜਾਈਏ ਪਰ ਉਸ ਦਾ ਕੋਈ ਉੱਤਰ ਨਾ ਆਇਆ। ੨-੪੫ 'ਤੇ ਪਹਿਲੀ ਵੇਰ ਗੋਲੀ ਚੱਲਣੀ ਸ਼ੁਰੂ ਹੋਈ। ਗੋਲੀ ਬਰਾਬਰ ਚਲਦੀ ਰਹੀ ਅਤੇ ੨-੪੭ 'ਤੇ ਚੱਲਣੀ ਬੰਦ ਹੋਈ, ਦੂਸਰੀ ਵੇਰ ਦੀ ਗੋਲੀ ੨-੫੫ 'ਤੇ ਆਰੰਭ ਹੋ ਕੇ ੨-੫੮ ਤਕ ਬਰਾਬਰ ਚਲਦੀ ਰਹੀ। ਮੈਂ ਗੋਲੀ ਚੱਲਣ ਦੀ ਕੇਵਲ ਇਹੋ ਆਵਾਜ਼ ਸੁਣੀ, ਨਾ ਕੋਈ ਪਹਿਲਾਂ ਤੇ ਨਾ ਕੋਈ ਪਿੱਛੋਂ। ਦੂਸਰੀ ਵੇਰ ਗੋਲੀ ਚੱਲਣ ਤੋਂ ਪਿੱਛੋਂ ਇਕ ਨੌਜਵਾਨ ਖ਼ਬਰ ਲਿਆਇਆ ਕਿ ਬਹੁਤ ਸਾਰੀਆਂ ਮੌਤਾਂ ਹੋ ਗਈਆਂ ਹਨ ਅਤੇ ਜ਼ਖਮੀ ਵੀ ਢੇਰ ਹੋਏ ਹਨ ਪਰ ਫੱਟੜਾਂ ਦੀ ਦੇਖ-ਭਾਲ ਦੀ ਕੋਈ ਪ੍ਰਵਾਹ ਨਹੀਂ ਕੀਤੀ ਜਾਂਦੀ। ਇਸ ਮੌਕੇ 'ਤੇ ਤਾਂ ਕਿਚਲੂ ਤੇ ਮਿ: ਗਿਡਵਾਨੀ ਨੇ ਮੋਟਰ 'ਤੇ ਸਵਾਰ ਹੋ ਕੇ ਜੈਤੋ ਨੂੰ ਜਾਣ ਵਾਸਤੇ ਫੈਸਲਾ ਕੀਤਾ ਤਾਂ ਕਿ ਜ਼ਖ਼ਮੀਆਂ ਦੀ ਮਰਹਮ ਪੱਟੀ ਕੀਤੀ ਜਾਵੇ। ਮਿ: ਗਿਡਵਾਨੀ ਨੇ ਮੈਨੂੰ ਕਿਹਾ ਕਿ ਆਪ ਬਿਨਾਂ ਆਗਿਆ ਨਾਭੇ ਦੀ ਹੱਦ ਅੰਦਰ ਦਾਖ਼ਿਲ ਨਾ ਹੋਵੋ ਤੇ ਮੈਂ ਫੱਟੜਾਂ ਦੀ ਸੇਵਾ ਦਾ ਪ੍ਰਬੰਧ ਕਰਦਾ ਹਾਂ। ਮੈਂ ਇਹ ਯਕੀਨ ਨਾਲ ਕਹਿ ਸਕਦਾ ਹਾਂ ਕਿ ਜੇ ਕਰ ਫੱਟੜਾਂ ਦੀ ਖ਼ਬਰ ਨਾ ਆਉਂਦੀ ਤਾਂ ਮਿ: ਗਿਡਵਾਨੀ ਕਦੇ ਭੀ ਨਾਭਾ ਦੀ ਹੱਦ ਅੰਦਰ ਦਾਖ਼ਿਲ ਨਾ ਹੁੰਦੇ। ਮੈਂ ਫ਼ਰੀਦਕੋਟ ਨਾਭਾ ਦੀ ਹੱਦ 'ਤੇ ਖਲੋਤਾ ਰਿਹਾ। ਤਕਰੀਬਨ ੩-੩੦ ਵਜੇ ਇਕ ਘੋੜ ਸਵਾਰ (ਜਿਸ ਨੇ ਆਪਣਾ ਨਾਮ ਸ: ਫਤਹਿ ਸਿੰਘ ਫ਼ਰੀਦਕੋਟ ਦੱਸਿਆ) ਛੇ ਸੱਤ ਪੁਲਸੀ ਸਿਪਾਹੀਆਂ ਸਮੇਤ ਮੇਰੇ ਪਾਸ ਪੁੱਜਾ। ਸ: ਫਤਹਿ ਸਿੰਘ ਨੇ ਮੇਰਾ ਨਾਮ ਪੁੱਛਿਆ ਤੇ ਕਿਹਾ ਕਿ ਅਜੇ ਵੀ ਤੁਸੀਂ ਜੈਤੋ ਜਾਣ ਦਾ ਇਰਾਦਾ ਰੱਖਦੇ ਹੋ। ਮੈਂ ਕਿਹਾ 'ਹਾਂ' ਮੈਂ ਜੈਤੋ ਜਾਣਾ ਚਾਹੁੰਦਾ ਹਾਂ ਤੇ ਅਫ਼ਸਰਾਂ ਪਾਸੋਂ ਸੁਣਨਾ ਚਾਹੁੰਦਾ ਹਾਂ। ਉਸ ਨੇ ਅੱਗੋਂ ਉੱਤਰ ਦਿੱਤਾ ਕਿ ਆਪ ਵਾਸਤੇ ਇਹ ਹੁਕਮ ਹੈ ਕਿ ਆਪ ਝੱਟਪਟ ਰਿਆਸਤ ਦੀ ਹੱਦ ਛੱਡ ਦਿਓ, ਪਰ ਮੈਂ ਕਿਹਾ ਕਿ ਮੈਂ ਤਾਂ ਨਾਭਾ ਦੀ ਹੱਦ ਅੰਦਰ ਦਾਖ਼ਲ

ਹੀ ਨਹੀਂ ਹੋਇਆ। ਉੱਤਰ ਵਿਚ ਉਸ ਨੇ ਕਿਹਾ ਕਿ ਆਪ ਫਰੀਦਕੋਟ ਤੇ ਨਾਭਾ ਦੋਹਾਂ ਦੀ ਹੱਦਾਂ ਤੋਂ ਛੇਤੀ ਚਲੇ ਜਾਓ। ਮੈਂ ਮਿ: ਫਤਹਿ ਸਿੰਘ ਨੂੰ ਕਿਹਾ ਕਿ ਮੈਂ ਕਾਰ ਉਡੀਕ ਰਿਹਾ ਹਾਂ, ਉਸ ਨੇ ਕਿਹਾ ਕਿ ਠੀਕ ਹੈ ਪਰ ਮੈਂ ਤੁਹਾਨੂੰ ਏਥੇ ਇੰਤਜ਼ਾਰ ਨਹੀਂ ਕਰਨ ਦਿਆਂਗਾ। ਕਿਉਂਕਿ ਕਾਰ ਨਹੀਂ ਆਵੇਗੀ। ਫਿਰ ਮੈਨੂੰ ਉਹੀ ਅਫ਼ਸਰ ਜੈਤੋ ਰੇਲਵੇ ਸਟੇਸ਼ਨ ਵੱਲ ਲੈ ਕੇ ਤੁਰ ਪਿਆ। ਅਸੀਂ ਥੋੜ੍ਹੇ ਕਦਮ ਹੀ ਗਏ ਸਾਂ ਕਿ ਮੈਂ ਆਪਣੀ ਕਾਰ ਆਉਂਦੀ ਵੇਖੀ, ਮੈਂ ਕਿਹਾ ਕਿ ਮੈਂ ਕਾਰ ਰਾਹੀਂ ਵਾਪਸ ਜਾਣਾ ਚਾਹੁੰਦਾ ਹਾਂ। ਅਫ਼ਸਰ ਇਸ 'ਤੇ ਰਜ਼ਾਮੰਦ ਹੋ ਗਿਆ ਤੇ ਮੈਨੂੰ ਕਿਹਾ ਕਿ ਆਪ ਕਾਗਜ਼ 'ਤੇ ਲਿਖ ਦਿਓ ਕਿ ਮੈਂ ਰਿਆਸਤ ਦੀ ਹੱਦ ਛੱਡ ਰਿਹਾ ਹਾਂ ਤੇ ਚਲੇ ਜਾਓ। ਮੈਂ ਲਿਖ ਦਿੱਤਾ, ਮੈਂ ਸਰਦਾਰ ਨੂੰ ਕਿਹਾ ਕਿ ਇਸ ਹੁਕਮ ਵਾਸਤੇ ਜ਼ੁੰਮੇਂਵਾਰ ਕੌਣ। ਪਰ ਉਸ ਨੇ ਮੈਨੂੰ ਇਸ ਸਵਾਲ ਦਾ ਠੀਕ ਕੋਈ ਉੱਤਰ ਨਾ ਦਿੱਤਾ ਤੇ ਕਹਿਣ ਲੱਗਾ ਕਿ ਜੇ ਕਰ ਆਪ ਆਪਣੀ ਪੋਜ਼ੀਸ਼ਨ ਚੰਗੀ ਤਰ੍ਹਾਂ ਪ੍ਰਗਟ ਕਰਨੀ ਚਾਹੁੰਦੇ ਹੋ, ਤਾਂ ਆਪ ਕਰਨਲ ਮਿਨਚਿਨ, ਜਿਹੜਾ ਕਿ ਪੰਜਾਬ ਦੀਆਂ ਰਿਆਸਤਾਂ ਦਾ ਏਜੰਟ ਹੈ, ਨੂੰ ਚਿੱਠੀ ਲਿਖੋ, ਮੈਂ ਉਥੇ ਹੀ ਚਿੱਠੀ ਲਿਖ ਕੇ ਸਰਦਾਰ ਦੇ ਹੱਥ ਫੜਾ ਦਿੱਤੀ। ਇਸ ਚਿੱਠੀ ਬਾਰੇ ਮੈਂ ਅੰਗਰੇਜ਼ੀ ਅਖ਼ਬਾਰ ਬੰਬੇ ਕਰੈਨੀਕਲ ਦੇ ੨੮-੩-੧੯੨੪ ਦੇ ਪਰਚੇ ਵਿਚ ਪੜ੍ਹਿਆ ਕਿ ਨਾਭੇ ਦੇ ਐਡਮਿਨਿਸਟਰੇਟਰ ਨੇ ਡਾ: ਕਿਚਲੂ ਨੂੰ ਦਸਿਆ ਕਿ ਮਿਸਟਰ ਜ਼ੀਮਾਂਡ ਨੇ ਮੁਆਫ਼ੀ ਮੰਗ ਲਈ ਹੈ। ਮੈਂ ਆਪਣੀ ਪੋਜ਼ੀਸ਼ਨ ਸਾਫ਼ ਕਰਨ ਵਾਸਤੇ ਇਹ ਚਿੱਠੀ ਕਾਹਲੀ ਵਿਚ ਲਿਖੀ ਸੀ ਤੇ ਇਸ ਦਾ ਅਖ਼ੀਰਲਾ ਫਿਕਰਾ ਸੀ ਕਿ ਜੇ ਕਰ ਮੈਂ ਅਣਜਾਣਪੁਣੇ ਵਿਚ ਕੋਈ ਗ਼ਲਤੀ ਕੀਤੀ ਹੈ, ਤਾਂ ਮੈਂ ਮੁਆਫ਼ੀ ਮੰਗਣ ਦਾ ਚਾਹਵਾਨ ਹਾਂ। ਇਹ ਅੱਖਰ ਕੇਵਲ ਹਮਦਰਦੀ ਵਜੋਂ ਸਨ, ਜੇ ਕਰ ਮੇਰਾ ਕੋਈ ਮੁਆਫ਼ੀ-ਨਾਮਾ ਹੁੰਦਾ ਤਾਂ ਜ਼ਰੂਰ ਅਖ਼ਬਾਰ ਵਿਚ ਛਪ ਜਾਂਦਾ।

ਤੁਰਨ ਤੋਂ ਪਹਿਲਾਂ ਮੈਂ ਸ: ਫਤਹਿ ਸਿੰਘ ਨੂੰ ਕਿਹਾ ਕਿ ਮੈਂ ਹੁਣ ਡਾ: ਕਿਚਲੂ ਨੂੰ ਨਹੀਂ ਮਿਲ ਸਕਦਾ ਤੇ ਉਹਨਾਂ ਦਾ ਸਾਮਾਨ ਕਾਰ ਵਿਚ ਪਿਆ ਹੈ, ਮੇਹਰਬਾਨੀ ਕਰ ਕੇ ਉਹਨਾਂ ਨੂੰ ਪਹੁੰਚਾ ਦਿਓ। ਸਰਦਾਰ ਨੇ ਕਿਹਾ ਕਿ ਮੈਂ ਡਾਕਟਰ ਸਾਹਿਬ ਦਾ ਸਾਮਾਨ ਨਾਲ ਨਹੀਂ ਲੈ ਜਾ ਸਕਦਾ। ਇਸ ਬਾਰੇ ਵੀ ਪੰਜਾਬ ਸਰਕਾਰ ਨੇ ਲਾਹੌਰ ਤੋਂ ੩-੩-੧੯੨੪ ਨੂੰ ਇਕ ਪ੍ਰੈਸ ਨੋਟ ਛਾਪਿਆ, ਜਿਸ ਵਿਚ ਜੈਤੋ ਦੇ ਹਾਲਾਤ ਤਰੀਕੇ ਨਾਲ ਦੱਸੇ ਗਏ ਤੇ ਆਖਿਆ ਗਿਆ ਡਾ: ਕਿਚਲੂ ਦਾ ਅਸਬਾਬ ਇਤਫ਼ਾਕੀਆ ਕਾਰ ਵਿਚ ਚਲਾ ਗਿਆ ਅਤੇ ਮਿ: ਜ਼ੀਮਾਂਡ ਉਸ ਨੂੰ ਵਾਪਸ ਅੰਮ੍ਰਿਤਸਰ ਲੈ ਗਿਆ। (ਇਕ ਅੰਗਰੇਜ਼ੀ ਅਖ਼ਬਾਰ 'ਲੀਡਰ' ਅਲਾਹਬਾਦ ਦੇ ੫-੩-੧੯੨੪ ਦੇ ਪਰਚੇ ਵਿਚ ਦਰਜ ਹੈ) ਮੈਂ ਥੋੜ੍ਹੇ ਦਿਨਾਂ ਪਿੱਛੋਂ ਲਾਹੌਰ ਪਰਤਿਆ ਤੇ ਉਥੇ ਸੀਨੀਅਰ ਸੁਪ੍ਰੰਟੰਡੈਂਟ ਪੁਲਿਸ ਲਾਹੌਰ ਵੱਲੋਂ ਮੈਨੂੰ ਇਹ ਨੋਟ ਮਿਲਿਆ—

੨੫-੩-੧੯੨੪ ਸ਼ਾਮ ਦੇ ੪ ਵਜੇ ਕ੍ਰਿਪਾ ਪੂਰਵਕ ਆਪ ਨਾਭੇ ਜਾਓ ਤੇ ਐਡਮਨਿਸਟਰੇਟਰ ਪਾਸ ਰੀਪੋਰਟ ਕਰੋ, ਜਿਹੜਾ ਕਿ ਆਪ ਦੀ ਗਵਾਹੀ, ਨਾਭੇ ਹੋਏ ਵਾਕਿਆਤ ਦੀ ਪੜਤਾਲ ਬਾਰੇ, ਲੈਣੀ ਚਾਹੁੰਦਾ ਹੈ। ਹੋਰ ਹਾਲਾਤ ਵਾਸਤੇ ਆਪ

ਜਾਂ ਤਾਂ ਮਿਸਟਰ ਕਲਾਰਕ ਅਸਿਸਟੈਂਟ ਸੁਪ੍ਰਿੰਟੰਡੈਂਟ ਪੁਲਿਸ ਨੰਬਰ ੫੯੮ ਤੇ ਜਾਂ ਮਿ: ਐਸ. ਐਸ. ਐਸ. ਪੁਲਿਸ ਨੰਬਰ ੩੭੫ ਨੂੰ ਫੋਨ ਕਰੋ ।

ਦਸਖ਼ਤ ਸੀਨੀਅਰ
ਏ: ਐਸ: ਪੁਲਿਸ,

ਮੈਂ ਰਿਆਸਤ ਨਾਭਾ ਨਹੀਂ ਜਾਣਾ ਚਾਹੁੰਦਾ ਸਾਂ। ਲਾਹੌਰ ਦੇ ਡਿੱਪਟੀ ਕਮਿਸ਼ਨਰ ਮਿ: ਐਮਰਸਨ ਨੇ ਮੈਨੂੰ ਇਹ ਕਿਹਾ ਕਿ ਆਪ ਇਸ ਬਾਰੇ ਗਵਾਹੀ ਦਿਓ, ਮੈਂ ਸੁਗੰਧ ਖਾ ਕੇ ਲਿਖ ਦਿੱਤਾ, ਜਿਹੜੇ ਖਾਸ-ਖਾਸ ਨੁਕਤੇ ਮੈਂ ਚਿੱਠੀ ਵਿਚ ਦਰਜ ਕੀਤੇ ਸਨ ਉਹ ਲਾਹੌਰ ਦੇ ਡਿੱਪਟੀ ਕਮਿਸ਼ਨਰ ਦੇ ਇਸ ਸ਼ਹਾਦਤਨਾਮੇ ਵਿੱਚੋਂ ਪੜ੍ਹੇ ਜਾ ਸਕਦੇ ਹਨ ।

ਅਖ਼ੀਰ ਵਿਚ ਮਿਸਟਰ ਜ਼ੀਮਾਂਡ ਗਾਂਧੀ ਜੀ ਨੂੰ ਲਿਖਦੇ ਹਨ ਕਿ ਜੈਤੋ ਦੇ ਹੋਏ ਵਾਕਿਆਤ ਬਾਰੇ ਮੈਂ ਇਸ ਚਿੱਠੀ ਵਿਚ ਆਪ ਨੂੰ ਜਿਥੋਂ ਤਕ ਹੋ ਸਕਿਆ ਠੀਕ-ਠੀਕ ਹਾਲਾਤ ਲਿਖ ਦਿੱਤੇ ਹਨ, ਚਿੱਠੀ ਕੁਝ ਲੰਮੀ ਹੋ ਗਈ ਹੈ ਤੇ ਖ਼ਤਰਾ ਭਾਸਦਾ ਹੈ ਕਿ ਕੋਈ ਜ਼ਰੂਰੀ ਨੁਕਤਾ ਰਹਿ ਨਾ ਗਿਆ ਹੋਵੇ, ਇਸ ਵਾਸਤੇ ਮੈਂ ਦੋਬਾਰਾ ਦੋਹਰਾਨਾ ਚਾਹੁੰਦਾ ਹਾਂ ਕਿ ਜਥੇ ਨੂੰ ਤੇ ਨਾਲ ਦੀ ਸੰਗਤ ਨੂੰ ਮੈਂ ੨੦-੨-੧੯੨੪ ਦੇ ਸ਼ਾਮ ਦੇ ੭ ਵਜੇ ਤੋਂ ੨੧-੨-੧੯੨੪ ਦੁਪਹਿਰ ਦੇ ੨ ਵਜੇ ਤਕ ਚੰਗੀ ਤਰ੍ਹਾਂ ਵੇਖਿਆ ਜਦ ਕਿ ਉਹ ਨਾਭਾ ਦੀ ਹੱਦ ਅੰਦਰ ਦਾਖ਼ਲ ਹੋਏ, ਦੋਵੇਂ ਬਿਲਕੁਲ ਸ਼ਾਂਤਮਈ ਤਰੀਕੇ ਨਾਲ ਜਾ ਰਹੇ ਸਨ ਤੇ ਉਹਨਾਂ ਦਾ ਵਰਤਾਓ ਬਿਲਕੁਲ ਪੁਰ ਅਮਨ ਤੇ ਕਾਇਦੇ ਅੰਦਰ ਸੀ ।

ਮੈਂ ਫਿਰ ਆਪ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੈਂ ਭਾਰਤ ਨੂੰ ਛੱਡਣ ਲੱਗਾ ਕਿਤਨਾ ਉਦਾਸ ਹਾਂ। ਮੈਨੂੰ ਬੜੀ ਖੁਸ਼ੀ ਹੁੰਦੀ, ਜੇਕਰ ਮੈਂ ਆਪ ਜੀ ਨੂੰ ਇਕ ਵੇਰ ਹੋਰ ਮਿਲਦਾ ਤੇ ਏਥੇ ਰਹਿੰਦਾ ।

ਸ਼ੁਭਚਿੰਤਕ,
ਆਪ ਜੀ ਦਾ,
ਐਸ. ਜ਼ੀਮਾਂਡ.

ਲਾਹੌਰ ਦਾ ਅੰਗਰੇਜ਼ੀ ਅਖ਼ਬਾਰ 'ਟ੍ਰੀਬਿਊਨ' ਮਿਸਟਰ ਜ਼ੀਮਾਂਡ ਦੇ ਬਿਆਨ ਬਾਰੇ ਇਸ ਪ੍ਰਕਾਰ ਲਿਖਦਾ ਹੈ :-

ਜੇਕਰ ਹਿੰਦੁਸਤਾਨ ਅੰਦਰ ਜੈਤੋ ਹੋਏ ਵਾਕਿਆਤ ਦੇ ਮੌਕੇ 'ਤੇ ਕਿਸੇ ਆਦਮੀ ਦੀ ਸਭ ਤੋਂ ਵੱਡੀ ਕੀਮਤੀ ਗਵਾਹੀ ਹੈ, ਤਾਂ ਉਹ ਹੈ ਮਿਸਟਰ ਜ਼ੀਮਾਂਡ ਅਮਰੀਕਨ ਜਰਨਲਿਸਟ, ਜਿਹੜਾ ਕਿ ਜਥੇ ਦੇ ਨਾਲ ਜੈਤੋ ਗਿਆ। ਉਹ ਬਿਲਕੁਲ ਖ਼ੁਦ-ਮੁਖ਼ਤਾਰ ਤੇ ਨਿਰਪੱਖ ਆਦਮੀ ਸੀ, ਉਹ ਜਥੇ ਨਾਲ ਕੇਵਲ ਸਚਾਈ ਵੇਖਣ ਵਾਸਤੇ ਗਿਆ ਸੀ ਉਸ ਦਾ ਹੋਰ ਕੋਈ ਮਨੋਰਥ ਨਹੀਂ ਸੀ। ਇਹੋ ਕਾਰਨ ਸੀ ਕਿ ਜਿਸ ਦਿਨ ਵਾਕਿਆ ਹੋਇਆ, ਉਸ ਤੋਂ ਅਗਲੇ ਦਿਨ ਦੀ ਸੁਬਹ ਹੀ ਅਖ਼ਬਾਰਾਂ ਦੇ ਨੁਮਾਇੰਦਿਆਂ ਨੇ ਆ ਕੇ ਮਿਸਟਰ ਜ਼ੀਮਾਂਡ ਪਾਸੋਂ ਬਿਆਨ ਲੈਣ ਵਾਸਤੇ ਕੋਸ਼ਿਸ਼ ਕੀਤੀ। ਪਰ ਇਹ

ਸਭ ਯਤਨ ਅਕਾਰਥ ਗਿਆ, ਕਿਉਂਕਿ ਮਿਸਟਰ ਜ਼ੀਮਾਂਡ ਨੇ ਇਹ ਪੱਕਾ ਇਰਾਦਾ ਕਰ ਲਿਆ ਸੀ ਕਿ ਜਦ ਤੀਕ ਉਹ ਹਿੰਦ ਵਿਚ ਰਹੇਗਾ ਅਖ਼ਬਾਰੀ ਝਗੜਿਆਂ ਵਿਚ ਨਹੀਂ ਪਵੇਗਾ। ਏਥੋਂ ਤਕ ਕਿ ਗਾਂਧੀ ਜੀ ਵੀ ਉਸ ਪਾਸੋਂ ਸਾਰੀ (ਪੂਰੀ) ਕੈਫੀਅਤ ਪੁੱਛਣ ਵਿਚ ਕਾਮਯਾਬ ਨਾ ਹੋਏ, ਜਦ ਕਿ ਮਿਸਟਰ ਜ਼ੀਮਾਂਡ ਵਿਛੜਨ ਤੋਂ ਪਹਿਲਾਂ ਜੂਹੁ ਦੇ ਮੁਕਾਮ 'ਤੇ ਉਹਨਾਂ ਨੂੰ ਮਿਲੇ ਸਨ। ਜਦ ਤਕ ਮਿਸਟਰ ਜ਼ੀਮਾਂਡ ਭਾਰਤ ਵਿਚ ਰਹੇ ਤੇ ਏਥੋਂ ਚਲੇ ਨਹੀਂ ਗਏ, ਪਬਲਿਕ ਨੇ ਇਸ 'ਤੇ ਬੜੀ ਹੈਰਾਨੀ ਪ੍ਰਗਟ ਕੀਤੀ ਕਿ ਉਹਨਾਂ ਨੇ ਇਹ ਭੇਤ ਕਿਸ ਕਾਰਨ ਛੁਪਾ ਕੇ ਰੱਖਿਆ। ਉਹਨਾਂ ਦਾ ਬਿਆਨ ਵਾਕਈ ਇਸ ਪ੍ਰਕਾਰ ਦਾ ਸੀ ਕਿ ਉਸ ਤੋਂ ਬਗ਼ੈਰ ਪਬਲਿਕ ਨੂੰ ਜੈਤੋ ਬਾਰੇ ਸਹੀ ਹਾਲਾਤ ਦਾ ਪਤਾ ਨਹੀਂ ਸੀ ਲੱਗ ਸਕਦਾ ਤੇ ਦੂਸਰੇ ਸਰਕਾਰੀ ਤੇ ਗ਼ੈਰ ਸਰਕਾਰੀ ਬਿਆਨਾਂ ਦੀ ਅਸਲੀਅਤ ਵੀ ਨਹੀਂ ਸੀ ਖੁਲ੍ਹ ਸਕਦੀ। ਉਹਨਾਂ ਦਾ ਬਿਆਨ ਇਕ ਤੱਕੜੀ ਵੱਤ ਸੀ, ਜਿਹੜੀ ਕਿ ਹਾਲਾਤ ਨੂੰ ਚੰਗੀ ਤਰ੍ਹਾਂ ਤੋਲ ਸਕਦੀ ਸੀ। ਮਿਸਟਰ ਜ਼ੀਮਾਂਡ ਦਾ ਇਹ ਬਿਆਨ ਜਿਹੜਾ ਕਿ ਬਿਲਕੁਲ ਨਿਰਪੱਖ ਤੇ ਕਾਬਲੇ ਇਤਬਾਰ ਹੈ, ਪੜ੍ਹ ਕੇ ਕੋਈ ਸ਼ੱਕ-ਸੁਬਾ ਬਾਕੀ ਨਹੀਂ ਰਹਿ ਜਾਂਦਾ। ਹਰੇਕ ਨੁਕਤਾ ਮੁਕੰਮਲ ਤੌਰ 'ਤੇ ਸਰਕਾਰੀ ਬਿਆਨਾਤ ਦੇ ਉਲਟ ਅਤੇ ਗ਼ੈਰ ਸਰਕਾਰੀ ਬਿਆਨਾਤ ਦੇ ਹੱਕ ਵਿਚ ਜਾਂਦਾ ਹੈ। ਏਸ ਵਾਕਿਆ ਵਿਚ ਸਭ ਤੋਂ ਵੱਡਾ ਤੇ ਜ਼ੋਰਦਾਰ ਨੁਕਤਾ ਇਹ ਹੈ ਕਿ ਕੀ ਜਥੇ ਯਾ ਸੰਗਤ ਪਾਸ ਹਥਿਆਰ ਸਨ, ਇਸ ਬਾਰੇ ਮਿਸਟਰ ਜ਼ੀਮਾਂਡ ਦਾ ਬਿਆਨ ਬਿਲਕੁਲ ਫੈਸਲਾਕੁਨ ਹੈ। ਉਹ ਮੁੜ-ਮੁੜ ਆਪਣੀ ਕਾਰ ਏਸੇ ਵਾਸਤੇ ਰੋਕਦੇ ਸਨ ਕਿ ਉਹ ਚੰਗੀ ਤਰ੍ਹਾਂ ਤਸੱਲੀ ਕਰ ਲੈਣ ਕਿ ਕੀ ਜਥੇ ਪਾਸ ਕਿਸੇ ਤਰ੍ਹਾਂ ਦੇ ਕੋਈ ਹਥਿਆਰ ਤਾਂ ਨਹੀਂ ਹਨ, ਉਨ੍ਹਾਂ ਨੇ ਆਪਣੇ ਸਾਰੇ ਬਿਆਨ ਦਾ ਨਤੀਜਾ ਚਿੱਠੀ ਦੇ ਅਖ਼ੀਰ 'ਤੇ ਲਿਖ ਦਿੱਤਾ ਹੈ, "ਮੈਂ ਜਥੇ ਨੂੰ ਤੇ ਸੰਗਤ ਨੂੰ ਜਿਹੜੀ ਕਿ ਜਥੇ ਦੇ ਪਿੱਛੇ-ਪਿੱਛੇ ਜਾ ਰਹੀ ਸੀ, ੨੦-੨-੧੯੨੪ ਦੀ ਸ਼ਾਮ ਦੇ ੭ ਵਜੇ ਤੋਂ ੨੧-੨-੧੯੨੪ ਦੀ ਦੁਪਹਿਰ ਦੇ ੨ ਵਜੇ ਤਕ, ਚੰਗੀ ਤਰ੍ਹਾਂ ਗਹੁ ਨਾਲ ਵੇਖਿਆ ਜਦ ਕਿ ਉਹ ਨਾਭਾ ਰਿਆਸਤ ਦੀ ਹੱਦ ਅੰਦਰ ਦਾਖ਼ਲ ਹੋ ਗਏ, ਮੈਂ ਸਪੱਸ਼ਟ ਤੌਰ 'ਤੇ ਇਹ ਕਹਿ ਸਕਦਾ ਹਾਂ ਕਿ ਜਥੇ ਅਤੇ ਸੰਗਤ ਪਾਸ ਕੋਈ ਹਥਿਆਰ ਨਹੀਂ ਸੀ ਅਤੇ ਉਹ ਬੜੇ ਸ਼ਾਂਤਮਈ ਤੇ ਕਾਇਦੇ ਅਨੁਸਾਰ ਜਾ ਰਹੇ ਸਨ"। ਹੁਣ ਜਿਤਨਾ ਚਿਰ ਇਹ ਫ਼ਰਜ਼ ਨਾ ਕੀਤਾ ਜਾਵੇ ਕਿ ਕਿਸੇ ਗੁਪਤ ਏਜੰਸੀ ਨੇ ਐਨ ਜਥੇ ਨੂੰ ਮੌਕੇ 'ਤੇ ਹਥਿਆਰ ਦੇ ਦਿੱਤੇ ਹੋਣ, ਉਨ੍ਹਾਂ ਚਿਰ ਇਹ ਕਹਾਣੀ ਕਿ ਜਥੇ ਨੇ ਹਥਿਆਰ ਵਰਤੇ, ਖੜ੍ਹੇ ਹੋਣ ਵਾਸਤੇ ਬਿਨਾਂ ਲੱਤਾਂ ਅਤੇ ਪੈਰਾਂ ਤੋਂ ਹੈ ਅਥਵਾ ਨਿਰਮੂਲ ਝੂਠੀ ਹੈ। ਅਗਰ ਹੁਣ ਭਾਰਤ ਸਰਕਾਰ (ਅੰਗਰੇਜ਼) ਕਿਸੇ ਨਿਰਪੱਖ ਆਦਮੀ ਦੇ, ਭਾਵੇਂ ਉਹ ਹਿੰਦ ਵਿਚ ਹੈ ਤੇ ਭਾਵੇਂ ਇਸ ਤੋਂ ਬਾਹਰ, ਬਿਆਨਾਂ ਦੀ ਕੁਝ ਕੀਮਤ ਰੱਖਦੀ ਹੈ ਤਾਂ ਉਹ ਜਥੇ ਪਾਸ ਹਥਿਆਰ ਹੋਣ 'ਤੇ ਵਰਤਣ ਬਾਰੇ ਸਰਕਾਰੀ ਬਿਆਨਾਂ ਦੀ ਹਾਲਤ ਆਪ ਹੀ ਅਨੁਭਵ ਕਰ ਸਕਦੀ ਹੈ। ਜਿਥੋਂ ਤਕ ਪਬਲਿਕ ਦਾ ਵਾਸਤਾ ਹੈ ਮਿਸਟਰ ਜ਼ੀਮਾਂਡ ਦੇ ਬਿਆਨ ਅਖ਼ੀਰਲੇ ਫੈਸਲਾਕੁਨ ਅੱਖਰ ਹਨ। ਪ੍ਰਿੰਸੀਪਲ

ਗਿਡਵਾਨੀ ਬਾਰੇ ਭੀ ਮਿਸਟਰ ਜ਼ੀਮਾਂਡ ਦਾ ਬਿਆਨ ਬਿਲਕੁਲ ਸਪੱਸ਼ਟ ਹੈ। ਉਹ ਲਿਖਦੇ ਹਨ ਕਿ ਮਿਸਟਰ ਗਿਡਵਾਨੀ ਤੇ ਡਾਕਟਰ ਕਿਚਲੂ ਨੂੰ ਗ਼ਲਤ ਹੁਕਮ ਦਿਖਲਾਇਆ ਗਿਆ ਪਰ ਫਿਰ ਭੀ ਉਹ ਰਿਆਸਤ ਨਾਭਾ ਦੀ ਹੱਦ ਅੰਦਰ ਦਾਖਲ ਨਹੀਂ ਹੋਏ, ਬਹੁਤ ਅਰਸਾ ਨਵੇਂ ਹੁਕਮ ਦੀ ਉਡੀਕ ਕਰਨ ਪਿੱਛੋਂ ਜਦ ਮਿ: ਗਿਡਵਾਨੀ ਨੂੰ ਇਹ ਖ਼ਬਰ ਪੁੱਜੀ ਕਿ ਫੱਟੜਾਂ ਦੀ ਸੰਭਾਲ ਨਹੀਂ ਹੋ ਰਹੀ, ਤਾਂ ਉਹਨਾਂ ਨੇ ਰਿਆਸਤ ਦੀ ਹੱਦ ਅੰਦਰ ਜਾ ਕੇ ਜ਼ਖ਼ਮੀਆਂ ਦੀ ਦੇਖਭਾਲ ਕਰਨ ਦੇ ਪ੍ਰਬੰਧ ਵਿਚ ਸਹਾਇਤਾ ਕਰਨੀ ਆਪਣੀ ਡਿਊਟੀ ਸਮਝੀ। ਉਹਨਾਂ ਦਾ ਇਹ ਕੰਮ ਕਿਸੇ ਤਰ੍ਹਾਂ ਭੀ ਕਾਨੂੰਨ ਨੂੰ ਭੰਗ ਕਰਨ ਵਾਲਾ ਨਹੀਂ ਕਿਹਾ ਜਾ ਸਕਦਾ ਬਲਕਿ ਇਨਸਾਨੀ ਫ਼ਰਜ਼ ਕਰਾਰ ਦਿੱਤਾ ਜਾਂਦਾ ਹੈ। ਇਸ ਹਮਦਰਦੀ ਕਰਨ ਦੇ ਜੁਰਮ ਵਿਚ ਨਾ ਕੇਵਲ ਉਹਨਾਂ ਨੂੰ ੨½ ਸਾਲ ਦੀ ਕੈਦ ਦੀ ਸਜ਼ਾ ਹੀ ਦਿੱਤੀ ਗਈ ਹੈ ਬਲਕਿ ਉਹਨਾਂ ਨਾਲ ਮਾਮੂਲੀ ਕੈਦੀ ਵਾਲਾ ਸਲੂਕ ਕੀਤਾ ਜਾਂਦਾ ਹੈ। ਉਹਨਾਂ ਨੂੰ ਸੈਂਟਰਲ ਜੇਲ੍ਹ ਨਾਭਾ ਵਿਚ ਭੇਜ ਦਿੱਤਾ ਤੇ ੧੧-੫-੧੯੨੪ ਨੂੰ ਮਿਸਟਰ ਵਿਲਸਨ ਜੌਨਸਟਨ ਐਡਮਿਨਿਸਟ੍ਰੇਟਰ ਨਾਭਾ, ਉਹਨਾਂ ਨੂੰ ਮਿਲਿਆ ਤੇ ਕਿਹਾ ਕਿ ਆਪ ਮਿਸਟਰ ਸੇਵਲ ਜ਼ੀਮਾਂਡ ਦੇ ਬਿਆਨ ਦੀ ਤਰਦੀਦ ਕਰੋ ਪਰ ਅੱਗੋਂ ਪ੍ਰੋਫੈਸਰ ਜੀ ਨੇ ਉੱਤਰ ਦਿੱਤਾ ਕਿ ਮੈਂ ਝੂਠੇ ਅਤੇ ਗਲਤ ਬਿਆਨ ਦੇਣ ਨਾਲੋਂ ਮੌਤ ਨੂੰ ਚੰਗਾ ਸਮਝਦਾ ਹਾਂ। ਇਹ ਦਲੇਰੀ ਭਰਿਆ ਉੱਤਰ ਸੁਣ ਕੇ ਗੋਰਾ ਅਫ਼ਸਰ ਚੁੱਪ ਕੀਤਾ ਮੁੜ ਗਿਆ।

ਅਸੀਂ ਉਮੀਦ ਕਰਦੇ ਹਾਂ ਕਿ ਵੱਡੇ ਅਫ਼ਸਰ ਇਸ ਪਾਸੇ ਛੇਤੀ ਧਿਆਨ ਦੇਣਗੇ ਅਤੇ ਖ਼ਾਸ ਕਰ ਵਾਇਸਰਾਇ ਸਾਹਿਬ ਜਿਹੜੇ ਇਹ ਗੱਲ ਕਈ ਵੇਰ ਕਹਿ ਚੁੱਕੇ ਹਨ ਕਿ ਉਹ ਹਿੰਦੋਸਤਾਨ ਵਿਚ ਇਨਸਾਫ਼ ਕਰਨ ਵਾਸਤੇ ਆਏ ਹਨ। ਅਗਰ ਉਹ ਆਪਣੇ ਏਹਨਾਂ ਲਫ਼ਜ਼ਾਂ ਨੂੰ ਠੀਕ ਸਾਬਤ ਕਰਨਾ ਚਾਹੁੰਦੇ ਹਨ, ਤਾਂ ਉਹਨਾਂ ਨੂੰ ਇਹ ਸ਼ੋਭਦਾ ਹੈ ਕਿ ਉਹ ਮਿਸਟਰ ਗਿਡਵਾਨੀ ਨੂੰ ਝੱਟਪਟ ਰਿਹਾ ਕਰ ਦੇਣ। ਦੇਸ਼ ਦੇ ਵੱਡੇ ਅਖ਼ਬਾਰਾਂ, ਅੰਮ੍ਰਿਤ ਬਾਜ਼ਾਰ ਪਤ੍ਰਕਾ, ਹਿੰਦੂ, ਮਦ੍ਰਾਸ ਕੇਸਰੀ, ਬੰਬੇ ਕਰੈਨੀਕਲ, ਮਿਲਾਪ, ਪ੍ਰਤਾਪ, ਟ੍ਰੀਬਿਊਨ ਆਦਿ ਅਖ਼ਬਾਰਾਂ ਨੇ ਆਪਣੇ ਸੰਪਾਦਕੀ ਲੇਖ ਲਿਖ ਕੇ ਸਿੱਧ ਕੀਤਾ ਕਿ ਸਰਕਾਰ ਦਾ ਪੱਖ ਬਿਲਕੁਲ ਗ਼ਲਤ ਹੈ।

**ਗੋਲੀ ਚਲਾਉਣ ਬਾਰੇ ਆਜ਼ਾਦਾਨਾ ਪੜਤਾਲੀਆਂ ਕਮੇਟੀ ਦੀ ਮੰਗ :-**

ਜੈਤੋ ਵਿਖੇ ਗੋਲੀ ਚੱਲਣ ਦੇ ਸਾਕੇ ਨੇ ਸਾਰੇ ਦੇਸ਼ ਅੰਦਰ ਅੱਗ ਲਾ ਦਿੱਤੀ ਅਤੇ ਖ਼ਾਸ ਕਰ ਸਿੱਖਾਂ ਅੰਦਰ ਬਹੁਤ ਜੋਸ਼ ਫੈਲ ਗਿਆ। ਸਰਕਾਰ ਦੀ ਇਸ ਕਰਤੂਤ ਨੂੰ ਸਭ ਨੇ ਘਿਰਣਾ ਦੀ ਨਿਗਾਹ ਨਾਲ ਵੇਖਿਆ। ੨੩-੨-੧੯੨੪ ਨੂੰ ਅਸੈਂਬਲੀ ਦੇ ਮੈਂਬਰ ਸ: ਗੁਲਾਬ ਸਿੰਘ ਨੇ ਵਾਇਸਰਾਏ ਨੂੰ ਤਾਰ ਭੇਜਿਆ ਕਿ "ਜੈਤੋ ਵਿਖੇ ਸ਼ਾਂਤਮਈ ਤੇ ਨਿਹੱਥੇ ਅਕਾਲੀਆਂ 'ਤੇ ਗੋਲੀ ਚੱਲਣ ਦੇ ਸਾਕੇ ਨੇ ਸਾਰੇ ਪੰਜਾਬ ਅੰਦਰ ਸਿੱਖਾਂ ਵਿਚ ਅਥਾਹ ਜੋਸ਼ ਪੈਦਾ ਕਰ ਦਿੱਤਾ ਹੈ ਅਤੇ ਜੇ ਕਰ ਦੋਸ਼ੀਆਂ ਨੂੰ ਸਜ਼ਾ ਦੇਣ ਵਾਸਤੇ ਛੇਤੀ ਕਦਮ ਨ ਉਠਾਇਆ ਗਿਆ, ਤਾਂ ਹਾਲਾਤ ਇਸ ਤੋਂ ਵੀ ਖ਼ਰਾਬ ਹੋ ਜਾਣਗੇ।

ਲਾਹੌਰ ਦੇ ਅੰਗਰੇਜ਼ੀ ਅਖ਼ਬਾਰ ਸਿਵਲ ਮਿਲਟਰੀ ਗਜ਼ਟ ਦਾ ਅੰਮ੍ਰਿਤਸਰ ਦਾ

ਪੱਤ੍ਰ-ਪ੍ਰੇਰਕ ਲਿਖਦਾ ਹੈ ਕਿ ਜੈਤੋ ਦੇ ਵਾਕਿਆ ਨੇ ਸਿੱਖਾਂ ਅੰਦਰ ਜੋਸ਼ ਦਾ ਤੂਫਾਨ ਲੈ ਆਂਦਾ ਹੈ, ਜਿਸ ਕਾਰਣ ਖ਼ਬਰ ਸੁਣਨ ਤੋਂ ਕੁਝ ਘੰਟਿਆਂ ਦੇ ਅੰਦਰ-ਅੰਦਰ ਹੀ ਛੇ ਪਬਲਿਕ ਮੀਟਿੰਗਾਂ ਹੋਈਆਂ ਹਨ। ਏਹੋ ਹਾਲ ਸਾਰੇ ਦੇਸ਼ ਵਿਚ ਹੈ। ਦਿੱਲੀ, ਕਲਕੱਤਾ, ਬੰਬਈ, ਕਰਾਚੀ, ਮਦਰਾਸ ਆਦਿ ਸ਼ਹਿਰਾਂ ਵਿਚ ਬੜੇ-ਬੜੇ ਜਲਸੇ ਹੋਏ ਤੇ ਮਸ਼ਹੂਰ-ਮਸ਼ਹੂਰ ਲੀਡਰਾਂ, ਜੈਸਾ ਕਿ ਮੌਲਾਨਾ ਮੁਹੰਮਦ ਅਲੀ, ਮੌਲਾਨਾ ਸ਼ੌਕਤ ਅਲੀ, ਮਿਸਟਰ ਸੀ. ਆਰ. ਦਾਸ. ਪੰਡਿਤ ਮੋਤੀ ਲਾਲ ਨਹਿਰੂ ਪੰਡਿਤ ਮਦਨ ਮੋਹਨ ਮਾਲਵੀਆ ਤੇ ਕੌਂਸਲਾਂ ਦੇ ਮੈਂਬਰਾਂ ਨੇ ਜੈਤੋ ਦੇ ਸ਼ਹੀਦਾਂ ਨਾਲ ਹਮਦਰਦੀ ਪ੍ਰਗਟ ਕੀਤੀ ਤੇ ਸਰਕਾਰ ਤੇ ਜ਼ੋਰ ਪਾਇਆ ਕਿ ਉਹ ਜੈਤੋ ਗੋਲੀ ਚੱਲਣ ਦੇ ਸਾਕੇ ਦੀ ਪੜਤਾਲ ਵਾਸਤੇ ਇਕ ਗ਼ੈਰ ਸਰਕਾਰੀ ਪੜਤਾਲੀਆ ਕਮੇਟੀ ਨਿਯਤ ਕਰੇ। ਆਜ਼ਮ ਗੜ੍ਹ ਦੀ ਪੋਲੀਟੀਕਲ ਕਾਨਫ਼ਰੰਸ ਦੇ ਪ੍ਰਧਾਨ ਮੌਲਾਨਾ ਮੁਹੰਮਦ ਅਲੀ ਨੇ ਜੈਤੋ ਹੋਏ ਹਾਲਾਤ ਬਾਰੇ ਇਕ ਤਾਰ ਬੜੀ ਹਮਦਰਦੀ ਨਾਲ ਪੜ੍ਹ ਕੇ ਸੁਣਾਈ, ਉਸ ਉਤੇ ਇਸ ਗੱਲ ਦਾ ਇਤਨਾ ਪ੍ਰਭਾਵ ਪਿਆ ਕਿ ਉਹ ਬੋਲ ਨਹੀਂ ਸੀ ਸਕਦਾ। ਸਾਰੇ ਲੋਕ ਅਕਾਲੀਆਂ ਦੀ ਇੱਜ਼ਤ ਕਰਨ ਹਿਤ ਉੱਠ ਕੇ ਖੜ੍ਹੇ ਗਏ ਤੇ ਮਤਾ ਪਾਸ ਕੀਤਾ ਕਿ ਅਸੀਂ ਉਹਨਾਂ ਦੇ ਜੈਤੋ ਵਿਖੇ ਸਾਬਤ ਕਦਮ ਰਹਿਣ 'ਤੇ ਉਹਨਾਂ ਨਾਲ ਡੂੰਘੀ ਹਮਦਰਦੀ ਪ੍ਰਗਟ ਕਰਦੇ ਹਾਂ ਅਰ ਅਖ਼ੀਰ ਤਕ ਉਹਨਾਂ ਦੇ ਨਾਲ ਹਰ ਤਰ੍ਹਾਂ ਰਹਿਣ ਦੀ ਸੁਗੰਧ ਖਾਂਦੇ ਹਾਂ। ਕਾਨਫ਼ਰੰਸ ਦਾ ਬਾਕੀ ਇਜਲਾਸ ਅਗਲੇ ਦਿਨ 'ਤੇ ਮੁਲਤਵੀ ਕੀਤਾ ਗਿਆ ਤੇ ਫਿਰ ਅਗਲੇ ਦਿਨ ਇਜਲਾਸ ਹੋਇਆ।

੨੫-੨-੧੯੨੪ ਨੂੰ ਪੰਡਿਤ ਮਦਨ ਮੋਹਨ ਮਾਲਵੀਆ ਨੇ ਲੈਜਿਸਲੇਟਿਵ ਅਸੈਂਬਲੀ ਵਿਚ ਇਕ ਮਤਾ ਪੇਸ਼ ਕੀਤਾ, ਜਿਸ ਵਿਚ ਕਿਹਾ ਕਿ ੨੧ ਫਰਵਰੀ ਨੂੰ ਜੈਤੋ ਵਿਚ ਹੋਏ ਸਾਕੇ ਬਾਰੇ (ਜਿਥੇ ਕਿ ਬਾਦਸ਼ਾਹ ਦੀ ਰਵੀਅਤ ਦੇ ਬਹੁਤ ਸਾਰੇ ਬੰਦੇ ਮਾਰੇ ਗਏ ਹਨ) ਬਹਿਸ ਕੀਤੀ ਜਾਵੇ। ਹੋਮ ਮੈਂਬਰ ਨੇ ਇਹ ਗੱਲ ਕਹਿ ਕੇ ਮਤੇ 'ਤੇ ਬਹਿਸ ਕਰਨੋਂ ਇਨਕਾਰ ਕਰ ਦਿੱਤਾ ਕਿ ਇਹ ਘਟਨਾ ਹਿੰਦੋਸਤਾਨੀ ਰਿਆਸਤ ਅੰਦਰ ਹੋਈ ਹੈ। ਪੰਡਿਤ ਜੀ ਨੇ ਕਿਹਾ ਕਿ ਮੈਂ ਨਾ ਰਿਆਸਤ ਦੇ ਪ੍ਰਬੰਧ ਬਾਰੇ ਕੁਝ ਕਹਿਣਾ ਚਾਹੁੰਦਾ, ਨਾ ਹੀ ਮਹਾਰਾਜਾ ਨਾਭਾ ਦੇ ਗੱਦੀ ਉਤਾਰੇ ਜਾਣ ਬਾਰੇ ਕੁਝ ਕਹਿੰਦਾ ਹਾਂ, ਬਲਕਿ ਮੈਂ ਤਾਂ ਸਿਰਫ਼ ਜੈਤੋ ਵਿਖੇ ਹੋਈ ਘਟਨਾ ਬਾਰੇ ਸਵਾਲ ਕਰਨਾ ਚਾਹੁੰਦਾ ਹਾਂ। ਇਸ ਪੁਰ ਦੀਵਾਨ ਰੰਗਾਚਾਰੀਆ ਡਿੱਪਟੀ ਪ੍ਰੈਜ਼ੀਡੈਂਟ ਅਸੈਂਬਲੀ ਨੇ ਕਿਹਾ ਕਿ ਵਾਕਈ ਇਸ ਦਰਦਨਾਕ ਸਾਕੇ ਬਾਰੇ ਬਹੁਤ ਛੇਤੀ ਕਾਨੂੰਨ ਵਿਚ ਤਰਸੀਮ ਕਰ ਲੈਣੀ ਚਾਹੀਦੀ ਹੈ ਅਤੇ ਮੈਂ ਹੈਰਾਨ ਹਾਂ ਕਿ ਕਿਉਂ ਕਾਨੂੰਨ ਅਜਿਹੀ ਘਟਨਾ ਸਬੰਧੀ ਬਹਿਸ ਕਰਨ ਦੀ ਆਗਿਆ ਨਹੀਂ ਦੇਂਦਾ।

ਸ. ਜੋਧ ਸਿੰਘ ਤੇ ਸ੍ਰ. ਨਰੈਣ ਸਿੰਘ ਮੈਂਬਰਾਨ ਪੰਜ ਕੌਂਸਲਾਂ ਨੇ ਵੀ ੨੫-੨-੧੯੨੪ ਦੀ ਮੀਟਿੰਗ ਵਿਚ ਇਸ ਸਵਾਲ 'ਤੇ ਬਹਿਸ ਕਰਨ ਲਈ ਅੱਡ-ਅੱਡ ਸਵਾਲ ਕੀਤੇ, ਜਿਸ 'ਤੇ ਕੌਂਸਲ ਪ੍ਰੈਜ਼ੀਡੈਂਟ ਨੇ ਹੁਕਮ ਦਿੱਤਾ ਕਿ ਇਸ ਹੋਏ ਵਾਕਿਆ ਬਾਰੇ ਅਤੇ ਸਰਕਾਰ ਤੇ ਰਿਆਸਤ ਨਾਭਾ ਦੇ ਸਬੰਧ ਬਾਰੇ ਇਕ ਫ਼ਿਕਰਾ ਵੀ ਨਹੀਂ ਕਿਹਾ

ਜਾ ਸਕਦਾ। ਜਦ ਪ੍ਰੈਜ਼ੀਡੈਂਟ ਨੇ ਇਹ ਫ਼ੈਸਲਾ ਸੁਣਾਇਆ ਤਾਂ ੩੦ ਤੋਂ ਵੱਧ ਹਿੰਦੂ, ਮੁਸਲਮਾਨ ਅਰ ਸਿੱਖ ਮੈਂਬਰ ਆਪਣੀ-ਆਪਣੀ ਥਾਵਾਂ 'ਤੇ ਖਲੋ ਗਏ ਤੇ ਕਿਹਾ ਕਿ ਅਸੀਂ ਪ੍ਰੋਟੈਸਟ (ਇਤਰਾਜ਼) ਕਰਦੇ ਹਾਂ। ਇਸ ਤੋਂ ਪਿੱਛੋਂ ਮੈਂਬਰਾਨ ਨੇ ਕੌਂਸਲ ਮੈਂਬਰ ਤੋਂ ਬਾਹਰ ਇਕੱਠ ਕੀਤਾ ਅਤੇ ਬਹੁ-ਸੰਮਤੀ ਨਾਲ ਮਤੇ ਪਾਸ ਕੀਤੇ, ਜਾਨਾਂ ਅਜਾਈਂ ਗਵਾਣ 'ਤੇ ਅਫਸੋਸ ਪ੍ਰਗਟ ਕੀਤਾ ਤੇ ਕਿਹਾ ਕਿ ਸਰਕਾਰੀ ਰੀਪੋਰਟ ਤਸੱਲੀ ਬਖਸ਼ ਨਹੀਂ, ਸਰਕਾਰ ਇਕ ਪਬਲਿਕ ਦੇ ਇਤਬਾਰ ਵਾਲੀ ਪੜਤਾਲੀਆ ਕਮੇਟੀ ਬਣਾਵੇ ਆਦਿ। ਲੈਜਿਸਲੇਟਿਵ ਅਸੈਂਬਲੀ ਦੇ ੪੨ ਮੈਂਬਰਾਨ ਨੇ ਇਕ ਸਾਂਝੀ ਚਿੱਠੀ ਵਾਇਸਰਾਏ ਨੂੰ ਭੇਜੀ, ਜਿਸ ਵਿਚ ਜ਼ੋਰ ਦਿੱਤਾ ਗਿਆ ਕਿ ਸਰਕਾਰ ਇਕ ਗੈਰ ਸਰਕਾਰੀ ਪੜਤਾਲੀਆ ਕਮੇਟੀ ਨੀਅਤ ਕਰੇ। ਸ੍ਰ. ਜੋਧ ਸਿੰਘ ਐਮ. ਐਲ. ਸੀ. ਨੇ ਸੈਕਰੇਟਰੀ ਆਫ਼ ਸਟੇਟ ਇੰਡੀਆ ਨੂੰ, ਜਿਹੜਾ ਕਿ ਲੰਡਨ ਰਹਿੰਦਾ ਸੀ ਇਕ ਲੰਮਾ ਚੌੜਾ ਤਾਰ ਭੇਜਿਆ, ਜਿਸ ਵਿਚ ਦੱਸਿਆ ਕਿ ਜੇ ਕਰ ਪੰਜਾਬ ਦੇ ਹਾਕਮ ਇਨਸਾਫ਼ ਤੋਂ ਕੰਮ ਲੈਂਦੇ, ਤਾਂ ਸਿੱਖਾਂ ਨੂੰ ਇਹ ਤਕਲੀਫ਼ ਨਾ ਹੁੰਦੀ। ੧੯੨੨ ਵਿਚ ਬਣਾਇਆ ਗਿਆ ਗੁਰਦੁਆਰਾ ਕਾਨੂੰਨ ਆਰਜ਼ੀ ਹੈ। ਸਿੱਖ ਆਪ ਮੈਂਬਰ ਚੁਣ ਕੇ ਕਮੇਟੀ ਰਾਹੀਂ ਗੁਰਦੁਆਰਿਆਂ ਦਾ ਪੱਕਾ ਪ੍ਰਬੰਧ ਚਾਹੁੰਦੇ ਹਨ। ਤੁਹਾਡਾ ਇਹ ਕਥਨ ਕਿ ਸਿੱਖ ਲਹਿਰ ਤੇ ਪੋਲੀਟੀਕਲ (ਰਾਜਸੀ) ਐਜੀਟੇਸ਼ਨ ਕਰਨ ਵਾਲਿਆਂ ਦਾ ਅਸਰ ਪੈ ਗਿਆ ਹੈ, ਜਿਸ ਕਾਰਨ ਉਹ ਗੁਰਦੁਆਰਾ ਕਾਨੂੰਨ ਨੂੰ ਨਹੀਂ ਮੰਨਦੇ, ਗ਼ਲਤ ਹੈ। ਸਾਰੀ ਸਿੱਖ ਕੌਮ ਆਪ ਦੇ ਇਸ ਕਾਨੂੰਨ ਦੀ ਹਾਮੀ ਨਹੀਂ, ਪਰ ਚੰਗੇ ਕਾਨੂੰਨ ਨੂੰ ਹਰ ਵੇਲੇ ਮੰਨਣ ਲਈ ਤਿਆਰ ਹੈ। ਸਰਕਾਰ ਨੇ ਸਿੱਖਾਂ ਦੀ ਉਸ ਸੇਵਾ ਦੀ ਆਪ ਪ੍ਰਸੰਸਾ ਕੀਤੀ ਹੈ ਜਿਹੜੀ ਕਿ ਉਹਨਾਂ ਨੇ ਪਿਛਲੇ ਅਪ੍ਰੈਲ ਵਿਚ ਅੰਮ੍ਰਿਤਸਰ ਅੰਦਰ ਹਿੰਦੂ-ਮੁਸਲਮਾਨ ਫ਼ਸਾਦ ਸਮੇਂ ਅਮਨ ਕਾਇਮ ਰੱਖਣ ਲਈ ਕੀਤੀ ਸੀ।

ਅਜਿਹੀ ਕੌਮ ਦੇ ਚਾਲ-ਚਲਣ 'ਤੇ ਸ਼ਕ ਕਰਨਾ ਚੰਗਾ ਨਹੀਂ, ਅਸੀਂ ਅੱਗੇ ਜੈਤੋ ਗੋਲੀ ਚਲਾਣ ਬਾਰੇ ਸਰਕਾਰੀ ਬਿਆਨ ਦੀ ਨਿਖੇਧੀ ਕਰ ਚੁਕੇ ਹਾਂ ਅਤੇ ਹੁਣ ਇਕ ਆਜ਼ਾਦਾਨਾਂ ਪੜਤਾਲ ਦੀ ਮੰਗ ਕਰਦੇ ਹਾਂ। ਨਾਭੇ ਬਾਰੇ ਸਿੱਖਾਂ ਦੀ ਪੋਜ਼ੀਸ਼ਨ ਬਿਲਕੁਲ ਸਾਫ਼ ਤੇ ਸਾਦੀ ਹੈ। ਜਿਸ ਤਰ੍ਹਾਂ ਕਿ ਸਰਕਾਰ ਕਹਿੰਦੀ ਹੈ, ਮਹਾਰਾਜਾ ਨਾਭਾ ਖੁਸ਼ੀ ਨਾਲ ਗੱਦੀ ਤੋਂ ਨਹੀਂ ਉਤਰੇ। ਸਿੱਖ ਚਾਹੁੰਦੇ ਹਨ ਕਿ ਕੁਲ ਸਿੱਖ ਰਾਜਿਆਂ ਨਾਲ ਚੰਗਾ ਸਲੂਕ ਕੀਤਾ ਜਾਵੇ ਤੇ ਉਹਨਾਂ ਨਾਲ ਹੋਈ ਸੰਧੀ 'ਤੇ ਅਮਲ ਹੁੰਦਾ ਰਹੇ। ਜੈਤੋ ਨੂੰ ਜਥੇ ਕੇਵਲ ਇਸ ਵਾਸਤੇ ਜਾਂਦੇ ਹਨ ਕਿ ਉਹਨਾਂ ਨੂੰ ਖੰਡਨ ਕੀਤਾ ਗਿਆ ਅਖੰਡ ਪਾਠ ਮੁੜ ਕਰ ਲੈਣ ਦਿੱਤਾ ਜਾਵੇ। ਜੇ ਅਜਿਹਾ ਕਰਨ ਦੀ ਆਗਿਆ ਦਿੱਤੀ ਜਾਂਦੀ, ਤਾਂ ਯਕੀਨੀ ਤੌਰ 'ਤੇ ਗੋਲੀ ਚੱਲਣ ਦਾ ਵਾਕਿਆ ਨਾ ਹੁੰਦਾ। ਕ੍ਰਿਪਾਨ ਜਾਂ ਤਲਵਾਰ, ਜਿਹੜਾ ਕਿ ਸਿੱਖਾਂ ਦਾ ਧਾਰਮਿਕ ਚਿੰਨ੍ਹ ਹੈ, ਨੂੰ ਹਥਿਆਰਾਂ ਦੇ ਕਾਨੂੰਨ ਥੱਲੇ ਨਹੀਂ ਲਿਆਉਣਾ ਚਾਹੀਦਾ ਹੈ, ਇਹ ਭੀ ਸਿੱਖਾਂ ਦੀ ਇਕ ਧਾਰਮਿਕ ਅਤੇ ਜ਼ਰੂਰੀ ਮੰਗ ਹੈ। (੧) ਸਾਡੀ ਰਾਏ ਵਿਚ ਬਿਆਨ ਆਦਿ ਨਾਲ ਮਤਲਬ ਹੱਲ ਨਹੀਂ ਹੋਣਾ, ਸਗੋਂ ਸਿੱਖ ਕੌਮ ਤੇ ਸਰਕਾਰ ਦੇ ਸਬੰਧ ਹੋਰ ਭੀ ਭੈੜੇ ਹੋ ਜਾਣਗੇ। (੨) ਸਾਰੀਆਂ

ਸ਼ਿਕਾਇਤਾਂ ਦੂਰ ਹੋਣ ਸਿੱਖ ਕੌਮ ਦੀ ਤਸੱਲੀ ਹੋਵੇਗੀ। ਕੌਮ ਵੱਲੋਂ ਚੁਣੇ ਹੋਏ ਸ: ਗੁਲਾਬ ਸਿੰਘ ਤੇ ਸ੍ਰ: ਕਰਤਾਰ ਸਿੰਘ ਪੰਜਾਬ ਕੌਂਸਲ ਦੇ ਮੈਂਬਰਾਂ ਨੇ ੧੧-੩-੨੪ ਨੂੰ ਇਹ ਤਾਰ ਸੈਕਰੇਟਰੀ ਆਫ਼ ਸਟੇਟ ਨੂੰ ਭੇਜਿਆ—

ਅਸੀਂ ਸਿੱਖ ਕੌਮ ਵੱਲੋਂ ਚੁਣੇ ਹੋਏ ਲੈਜਿਸਲੇਟਿਵ ਅਸੈਂਬਲੀ ਦੇ ਮੈਂਬਰ ਆਪ ਦਾ ਬਿਆਨ ਵੱਧ ਰਹੀ ਖਿੱਚੋਤਾਣ ਵੱਲੇ ਦਿਵਾਂਦੇ ਹਾਂ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਜਿਹੜੀ ਕਿ ਪਬਲਿਕ ਨੇ ਚੁਣੀ ਹੈ, ਬਿਲਕੁਲ ਧਾਰਮਿਕ ਹੈ ਅਤੇ ਸਰਕਾਰ ਨੇ ਵੀ ਮੰਨਿਆ ਸੀ। ਪਰ, ਹੁਣ, ਬੇਇਨਸਾਫ਼ੀ ਨਾਲ ਕਾਨੂੰਨ ਵਿਰੁੱਧ ਕਰਾਰ ਦਿੱਤੀ ਗਈ ਹੈ। ੧੪-੯-੧੯੨੪ ਤੋਂ (ਜਦ ਕਿ ਅਖੰਡ ਪਾਠ ਖੰਡਨ ਕੀਤਾ ਗਿਆ ਹੈ) ਹਰ ਰੋਜ਼ ੨੫ ਸਿੱਖ ਯਾਤਰੀਆਂ ਦਾ ਜਥਾ ਅਖੰਡ ਪਾਠ ਮੁੜ ਆਰੰਭ ਕਰਨ ਲਈ ਜੈਤੋ ਜਾਂਦਾ ਰਿਹਾ ਹੈ। ਜਿਹੜਾ ਕਿ ਜ਼ਬਰਦਸਤੀ ਵਾਪਸ ਮੋੜ ਦਿੱਤਾ ਜਾਂਦਾ ਰਿਹਾ ਹੈ। ੨੧-੨-੧੯੨੪ ਨੂੰ ੫੦੦ ਯਾਤਰੀ ਸ਼ਾਂਤਮਈ ਰਹਿਣ ਦੀ ਸੁਗੰਧ ਖਾ ਕੇ ਅਖੰਡ ਪਾਠ ਜਾਰੀ ਕਰਨ ਕਈ ਤੁਰੇ। ਉਹਨਾਂ ਪਾਸ ਕੋਈ ਹਥਿਆਰ ਨਹੀਂ ਸੀ ਅਤੇ ਨਾ ਹੀ ਉਹਨਾਂ ਨੇ ਪਹਿਰੇ 'ਤੇ ਖਲੋਤੀ ਪੁਲੀਸ 'ਤੇ ਹਮਲਾ ਹੀ ਕੀਤਾ ਹੈ। ਆਪ ਨੂੰ ਜੋ ਇਹ ਇਤਲਾਹ ਦਿੱਤੀ ਗਈ ਹੈ ਕਿ ਤੇ ਹਜ਼ਾਰ ਦੇ ਜੂਮ ਨੇ ਪੁਲਿਸ ਤੇ ਫ਼ੌਜ 'ਤੇ ਗੋਲੀ ਚਲਾਈ ਹੈ, ਬਿਲਕੁਲ ਨਿਰਮੂਲ ਹੈ। ੨੪-੨-੨੪ ਨੂੰ ਅਸੈਂਬਲੀ ਵਿਚ ਸਰਕਾਰ ਨੇ ਇਹ ਕਿਹਾ ਹੈ ਕਿ ਇਕ ਪੇਂਡੂ ਜ਼ਖਮੀ ਹੋਇਆ ਹੈ। ਜਦ ਕਿ ਜਥੇ ਤੇ ਹਜੂਮ ਨੇ ਗੋਲੀ ਨਹੀਂ ਚਲਾਈ, ਹੋ ਸਕਦਾ ਹੈ ਕਿ ਉਹ ਪੇਂਡੂ ਸਰਕਾਰ ਦੀ ਗੋਲੀ ਨਾਲ ਹੀ ਫੱਟੜ ਹੋਇਆ ਹੋਵੇ। ਪੰਜਾਬ ਸਰਕਾਰ ਦਾ ੩-੩-੧੯੨੪ ਦਾ ਲੇਖ ਕਿ ਅੰਗਰੇਜ਼ ਅਫਸਰਾਂ 'ਤੇ ਗੋਲੀਆਂ ਵਰਸਾਈਆਂ ਗਈਆਂ, ਬਿਲਕੁਲ ਨਿਰਮੂਲ ਹੈ। ਜੇ ਕਰ ਅਜਿਹਾ ਹੁੰਦਾ ਤਾਂ ਸਰਕਾਰ ਆਪਣੇ ਪਹਿਲੇ ਬਿਆਨ ਵਿਚ ਯਾ ੨੬-੨-੧੯੨੪ ਨੂੰ ਅਸੈਂਬਲੀ ਦੀ ਬਹਿਸ ਅੰਦਰ ਇਸ ਦਾ ਜ਼ਿਕਰ ਜ਼ਰੂਰ ਕਰਦੀ। ਆਪ ਨੂੰ ਸ਼ਾਇਦ ਪਤਾ ਹੀ ਹੋਣਾ ਹੈ ਕਿ ਨਾਭਾ ਦੀ ਹਕੂਮਤ ਨੇ, ਅਸੈਂਬਲੀ ਦੇ ਦੋ ਮੈਂਬਰਾਂ, ਪੰਜਾਬ ਕੌਂਸਲ ਦੇ ਦੋ ਮੈਂਬਰਾਂ, ਪ੍ਰੋਫ਼ੈਸਰ ਗਿਡਵਾਨੀ, ਡਾਕਟਰ ਕਿਚਲੂ ਅਤੇ ਮਿਸਟਰ ਜ਼ੀਮਾਂਡ-ਨਿਊਯਾਰਕ ਟਾਈਮਜ਼ (ਅਮਰੀਕਾ) ਦੇ ਪੱਤਰ-ਪ੍ਰੇਰਕ ਨੂੰ, ਜਿਹੜੇ ਕਿ ਖ਼ੁਦ ਜੈਤੋ ਜਾ ਕੇ ਹਾਲਾਤ ਵੇਖਣਾ ਚਾਹੁੰਦੇ ਸਨ, ਜਾਣ ਦੀ ਆਗਿਆ ਨਾ ਦਿੱਤੀ। ਹੋਮ ਮੈਂਬਰ ਨੇ ਅਸੈਂਬਲੀ ਵਿਚ ਮਤਾ ਪੇਸ਼ ਕਰਨ ਦੀ ਆਗਿਆ ਨਾ ਦਿੱਤੀ। ਜਿਸ ਕਾਰਨ ਜੈਤੋ ਦੇ ਘਲੂਘਾਰੇ ਬਾਰੇ ਬਹਿਸ ਨਾ ਹੋ ਸਕੀ। ਅਸੈਂਬਲੀ ਵਿਚ ਸਰਕਾਰੀ ਬਿਆਨ ਮੂਜਬ ਸਰਕਾਰ ਦੀ ਗੋਲੀ ਨਾਲ ੧੪ ਮਰੇ, ੩੪ ਜ਼ਖਮੀ ਹੋਏ, ਜਿਨ੍ਹਾਂ ਵਿੱਚੋਂ ਪੰਜ ਪਿੱਛੋਂ ਮਰ ਗਏ। ਸ਼੍ਰੋਮਣੀ ਕਮੇਟੀ ਨੇ ਹੁਣ ਤਕ ਜੋ ਪਤਾ ਕੀਤਾ ਹੈ, ਉਸ ਮੂਜਬ ੩੦੦ ਜ਼ਖ਼ਮੀ ਹੋਏ ਜਿਨ੍ਹਾਂ ਵਿੱਚੋਂ ੯੦ ਮਰ ਗਏ। ਏਨੀਆਂ ਮੌਤਾਂ ਹੋ ਜਾਣ 'ਤੇ ਜ਼ਰੂਰੀ ਹੈ ਕਿ ਛੇਤੀ ਪੜਤਾਲ ਕੀਤੀ ਜਾਵੇ। ਦਸ ਦਿਨ ਗੁਜ਼ਰੇ ਹਨ ਕਿ ਅਸੈਂਬਲੀ ਦੇ ੪੨ ਮੈਂਬਰਾਂ ਨੇ ਹਿੰਦ ਸਰਕਾਰ ਨੂੰ ਇਕ ਸਾਂਝੀ ਪਤ੍ਰਕਾ ਭੇਜੀ ਸੀ ਕਿ ਸਰਕਾਰ ਬਹੁਤ ਛੇਤੀ ਆਜ਼ਾਦਾਨਾ ਪੜਤਾਲੀਆ ਕਮੇਟੀ ਨਿਯਤ ਕਰੇ, ਪੰਜਾਬ ਕੌਂਸਲਰਾਂ

ਨੇ ਭੀ ਇਸ ਭਾਵ ਦਾ ਮਤਾ ਪੇਸ਼ ਕੀਤਾ ਸੀ ਪਰ ਮਤਾ ਪੇਸ਼ ਹੋਣ ਨਾ ਦਿੱਤਾ ਗਿਆ। ੪੦ ਮੈਂਬਰ ਕੌਂਸਲ ਤੋਂ ਬਾਹਰ ਇਕੱਠੇ ਹੋਏ ਤੇ ਪੜਤਾਲੀਆ ਕਮੇਟੀ ਦੀ ਮੰਗ ਕੀਤੀ। ਪਰ ਸਰਕਾਰ ਨੇ ਅਜਿਹੀ ਕੋਈ ਕਮੇਟੀ ਨਿਯਤ ਨਹੀਂ ਕੀਤੀ, ਪਬਲਿਕ ਬੜੀ ਉਦਾਸ ਤੇ ਦੁਖੀ ਹੈ। ੨੫ ਸਿੰਘਾਂ ਦੇ ਯਾਤਰੀ ਜਥੇ ਨੂੰ, ਜਿਹੜਾ ਕਿ ਜੈਤੋ ਜਾਂਦਾ ਸੀ, ੩੦੦ ਮੀਲ ਦੀ ਦੂਰੀ 'ਤੇ ਜਾ ਕੇ ਛੱਡਿਆ ਜਾਂਦਾ ਸੀ, ਜਿਸ ਕਾਰਨ ਉਹ ਬੜੀਆਂ ਤਕਲੀਫ਼ਾਂ ਝਲਦਾ ਸੀ। ੫੦੦ ਦਾ ਜਥਾ (ਦੂਸਰਾ) ਸ਼ਾਂਤਮਈ ਰਹਿਣ ਦੀ ਸੁਗੰਧ ਖਾ ਕੇ ੨੮-੨-੧੯੨੪ ਨੂੰ ਜੈਤੋ ਪੁਜੇਗਾ ਤੇ ਖੰਡਤ ਅਖੰਡ ਪਾਠ ਨੂੰ ਪ੍ਰਾਰੰਭ ਕਰ ਕੇ ਸਮਾਪਤ ਕਰੇਗਾ। ਅਸੀਂ ਬੇਨਤੀ ਕਰਦੇ ਹਾਂ ਕਿ ਆਪ ਹਿੰਦ ਸਰਕਾਰ ਨੂੰ ਹਿਦਾਇਤ ਕਰ ਦਿਓ ਕਿ ਉਹ ਸਾਰੀਆਂ ਪਾਬੰਦੀਆਂ ਹਟਾ ਲਵੇ ਤੇ ਸਿੱਖਾਂ ਨੂੰ ਧਾਰਮਿਕ ਕੰਮਾਂ ਵਾਸਤੇ ਗੁਰਦੁਆਰੇ ਦੀ ਯਾਤਰਾ ਦੀ ਆਗਿਆ ਦੇ ਦੇਵੇ। ਅਸੀਂ ਇਕ ਅਜਿਹੀ ਪੜਤਾਲੀਆ ਕਮੇਟੀ ਦੀ ਬਹੁਤ ਜਲਦੀ ਮੰਗ ਵੀ ਕਰਦੇ ਹਾਂ, ਜਿਸ 'ਤੇ ਕਿ ਪਬਲਿਕ ਦਾ ਭਰੋਸਾ ਹੋਵੇ। ਇਸ ਵਿਚ ਦੇਰ ਕਰਨ ਨਾਲ ਹਿੰਦ ਦੀਆਂ ਸਾਰੀਆਂ ਕੌਮਾਂ ਅੰਦਰ ਬੇਪ੍ਰਤੀਤੀ ਵਧਦੀ ਹੈ ਅਤੇ ਖ਼ਾਸ ਕਰ ਸਿੱਖਾਂ ਨੂੰ ਸਰਕਾਰ ਤੋਂ ਦੂਰ ਲੈ ਜਾਂਦੀ ਹੈ।

ਲੰਡਨ ਵਿਖੇ ੨੦-੩-੧੯੨੪ ਦੀ ਹਾਊਸ ਆਫ਼ ਕਾਮਨਜ਼ ਦੀ ਮੀਟਿੰਗ ਦੀ ਸਮਾਪਤੀ ਸਮੇਂ ਮਿਸਟਰ ਲੈਨਜ਼ਬਰੀ ਨੇ ਮੈਂਬਰਾਂ ਦਾ ਧਿਆਨ ਜੈਤੋ ਵਿਖੇ ਹੋਈ ਗੜਬੜ ਵੱਲ ਦਿਵਾਇਆ ਤੇ ਹੈਰਾਨਗੀ ਪ੍ਰਗਟ ਕੀਤੀ ਕਿ ਸਰਕਾਰ ਵਾਲੇ ਪਾਸਿਉਂ ਕਿਉਂ ਕੋਈ ਫੱਟੜ ਨਹੀਂ ਹੋਇਆ। ਮਿਸਟਰ ਰਿਚਰਡਜ਼ (ਅੰਡਰ ਸੈਕਰੇਟਰੀ ਆਫ਼ ਸਟੇਟ) ਨੇ ਉੱਤਰ ਦੇਂਦੇ ਹੋਏ ਕਿਹਾ ਕਿ ਇਹ ਸਾਰਾ ਝਗੜਾ ਸਿੱਖ ਕੌਮ ਦੇ ਦੋ ਅੱਡ-ਅੱਡ ਫ਼ਿਰਕਿਆਂ ਅੰਦਰ ਹੋਇਆ ਹੈ ਆਦਿ। ਜੇ ਕਰ ਉਸ ਨੂੰ ਇਸ ਗੱਲ ਦਾ ਪਤਾ ਹੁੰਦਾ ਕਿ ਨਿਰਮਲੇ ਤੇ ਉਦਾਸੀ ਸਾਧੂ ਜਥੇ ਨਾਲ ਬਤੌਰ ਮੈਂਬਰ ਸ਼ਾਮਲ ਹੋ ਕੇ ਗਏ ਹਨ, ਅਰ ਨਾਮਧਾਰੀ ਦਰਬਾਰ ਤੇ ਚੀਫ਼ ਖਾਲਸਾ ਦੀਵਾਨ ਨੇ ਮਤੇ ਪਾਸ ਕਰਕੇ ਬੜੇ ਜ਼ੋਰ ਨਾਲ ਸਰਕਾਰ ਦੇ ਇਸ ਕੰਮ (ਜੈਤੋ ਗੋਲੀ ਚਲਾਣ ਵਾਲੇ) ਦੀ ਨਿਖੇਧੀ ਕੀਤੀ ਹੈ ਤੇ ਸ਼ਹੀਦਾਂ ਨਾਲ ਹਮਦਰਦੀ ਪ੍ਰਗਟ ਕਰਦੇ ਹੋਏ ਇਸ ਗੱਲ 'ਤੇ ਜ਼ੋਰ ਦਿੱਤਾ ਹੈ ਕਿ ਸਿੱਖਾਂ ਨੂੰ ਗੁਰਦੁਆਰਿਆਂ ਵਿਚ ਸਵਤੰਤਰ ਪੂਜਾ ਪਾਠ ਕਰਨ ਦੀ ਖੁਲ੍ਹ ਹੋਣੀ ਚਾਹੀਦੀ ਹੈ, ਕਿਉਂ ਜੋ ਇਹ ਸਿੱਖਾਂ ਦਾ ਜਮਾਂਦਰੂ ਹੱਕ ਹੈ, ਤਾਂ ਉਹ ਅਜਿਹੀ ਹਾਲਤ ਤੇ ਬੇਨਿਆਦ ਜਵਾਬ ਘੜ ਕੇ ਨਾ ਸੁਣਾਂਦਾ।

ਪੰਜਾਬ ਕੌਂਸਲ ਤੇ ਹਿੰਦ ਅਸੈਂਬਲੀ ਵਿਚ ਜੈਤੋ ਦੀ ਘਟਨਾ ਬਾਰੇ ਸਵਾਲ ਪੇਸ਼ ਕਰਨ ਦੀ ਆਗਿਆ ਨਹੀਂ ਦਿੱਤੀ ਗਈ। ਇਥੋਂ ਤਕ ਕਿ ਸ਼੍ਰੋ: ਗੁ: ਪ੍ਰ: ਕਮੇਟੀ ਤੇ ਸ਼੍ਰੋਮਣੀ ਅਕਾਲੀ ਦੱਲ ਵੱਲੋਂ ਨਿਕਲੇ ਇਸ਼ਤਿਹਾਰਾਂ, ਐਲਾਨਾਂ ਜਾਂ ਛੋਟੇ-ਛੋਟੇ ਪੈਮਫਲੇਟਾਂ ਨੂੰ ਭੀ ਝੂਠਾ ਇਕਰਾਰ ਦਿੱਤਾ ਗਿਆ ਹੈ ਤੇ ਛਾਪੇ ਖਾਨਿਆਂ ਵਿਚ ਛੱਪਣ ਦੀ ਮਨਾਹੀ ਕਰ ਦਿੱਤੀ ਹੈ, ਤਾਰਾਂ ਆਦਿ ਵੀ ਨਹੀਂ ਦੇਣ ਦਿੱਤੀਆਂ ਜਾਂਦੀਆਂ।

ਕੇਵਲ ਏਹੀ ਗੱਲ ਨਹੀਂ ਕਿ ਸਰਕਾਰ ਇਕ ਸਵਤੰਤਰ ਪੜਤਾਲੀਆ ਕਮਿਸ਼ਨ ਹੀ ਨਹੀਂ ਨਿਯਤ ਕਰਦੀ ਸਗੋਂ ਸਾਰੇ ਮਾਮਲੇ ਦੇ ਦੌਰਾਨ ਵਿਚ ਪਬਲਿਕ ਰਾਇ ਦੀ

ਨਿਖੇਧੀ ਕਰਦੀ ਹੈ। ਘਟਨਾ ਤੋਂ ਕਾਫ਼ੀ ਅਰਸਾ ਪਹਿਲਾਂ ਵ੍ਹਾਈਟ ਹਾਲ (ਲੰਡਨ) ਤੇ ਦਿੱਲੀ ਦੇ ਸਰਕਾਰੀ ਜ਼ੁੰਮੇਂਵਾਰ ਅਫ਼ਸਰਾਂ ਨੂੰ ਸਾਰੀ ਖ਼ਬਰ ਚੰਗੀ ਤਰ੍ਹਾਂ ਦਿੱਤੀ ਗਈ ਸੀ। ਜੇ ਕਰ ਇਸ ਗੱਲ ਦਾ ਚੰਗੀ ਤਰ੍ਹਾਂ ਨੋਟਿਸ ਲਿਆ ਜਾਂਦਾ ਤੇ ਯੋਗ ਧਿਆਨ ਦਿੱਤਾ ਜਾਂਦਾ ਤਾਂ ਇਤਨੀਆਂ ਕੀਮਤੀ ਜਾਨਾਂ ਬਚ ਸਕਦੀਆਂ ਸਨ।

ਗੋਲੀ ਚੱਲਣ ਤੋਂ ਇਕ ਹਫ਼ਤਾ ਪਹਿਲਾਂ ਅੰਮ੍ਰਿਤਸਰ ਤੋਂ ਇਕ ਮਸ਼ਹੂਰ ਸੱਜਣ ਨੇ ਇੰਗਲੈਂਡ ਦੇ ਪ੍ਰਧਾਨ ਮੰਤਰੀ ਨੂੰ ਸਮੁੰਦਰੀ ਤਾਰ ਭੇਜਿਆ, ਜਿਸ ਵਿਚ ਅਕਾਲੀ ਲਹਿਰ ਦੀ ਪਿਛਲੇ ਤਿੰਨਾਂ ਸਾਲਾਂ ਦੀ ਤਰਕੀ ਦਾ ਸਾਰਾ ਵੇਰਵਾ ਸੀ ਤੇ ਇਹ ਭੀ ਦੱਸਿਆ ਗਿਆ ਸੀ ਕਿ ਜੈਤੋ ਜਾਣ ਵਾਲੇ ਯਾਤਰੂਆਂ ਦਾ ਪ੍ਰੋਗਰਾਮ ਕੇਵਲ ਅਖੰਡ ਪਾਠ ਮੁੜ ਜਾਰੀ ਕਰਨਾ ਹੈ, ਜੋ ਕਿ ਬਿਲਕੁਲ ਧਾਰਮਿਕ ਹੈ। ਇਸ ਵਾਸਤੇ ਵੱਡੀ ਸਰਕਾਰ ਵੇਲੇ ਸਿਰ ਦਖ਼ਲ ਦੇ ਕੇ ਆਉਣ ਵਾਲੀਆਂ ਤਕਲੀਫਾਂ ਨੂੰ ਰੋਕੇ। ਖਾਸ ਕਰ ਇਹ ਦੱਸ ਦਿੱਤਾ ਗਿਆ ਸੀ ਕਿ ਪੰਜ ਸੌ ਸਿੱਖਾਂ ਦਾ ਸ਼ਹੀਦੀ ਜਥਾ ਪੂਰੇ-ਪੂਰੇ ਤੌਰ 'ਤੇ ਸ਼ਾਂਤਮਈ ਰਹਿਣ ਦੀ ਸੁਗੰਧ ਖਾ ਕੇ ਅਤੇ ਅਖੰਡ ਪਾਠ ਨੂੰ ਮੁੜ ਜਾਰੀ ਕਰਨ ਦੀ ਖਾਹਿਸ਼ ਨਾਲ ੨੧-੨-੧੯੨੪ ਨੂੰ ਪੁੱਜੇਗਾ। ਏਸ ਤਰ੍ਹਾਂ ਪੰਜਾਬ ਕੌਂਸਲ ਤੇ ਅਸੈਂਬਲੀ ਦੇ ਕੁਝ ਮੈਂਬਰਾਂ ਨੇ ਵਾਇਸਰਾਏ ਨੂੰ ਤਾਰਾਂ ਦਿੱਤੀਆਂ ਸਨ ਕਿ ਅਖੰਡ ਪਾਠ ਧਾਰਮਿਕ ਰਸਮ ਹੈ। ਸਿੱਖਾਂ ਨੇ ਇਸ ਪਵਿੱਤਰ ਫ਼ਰਜ਼ ਨੂੰ ਜੈਤੋ ਵਿਖੇ ਪੂਰਾ ਕਰਨ ਦਾ ਪੱਕਾ ਇਰਾਦਾ ਕਰ ਲਿਆ ਹੈ ਅਤੇ ਧਾਰਮਿਕ ਰਸਮ ਵਿਚ ਦਖ਼ਲ ਦੇਣਾ ਯੋਗ ਨਹੀਂ ਤੇ ਨਾ ਹੀ ਇਸ ਲਈ ਸਾਲਸੀ ਫੈਸਲੇ ਆਦਿ ਦੀ ਲੋੜ ਹੈ। ਇਸ ਵਾਸਤੇ ਅਸੀਂ ਆਸ ਕਰਦੇ ਹਾਂ ਕਿ ਸਰਕਾਰ ੨੧ ਫਰਵਰੀ ਤੋਂ ਪਹਿਲਾਂ ਪਹਿਲਾਂ ਹੁਕਮ ਜਾਰੀ ਕਰ ਦੇਵੇ, ਤਾਂ ਕਿ ਕਿਸੇ ਪ੍ਰਕਾਰ ਦਾ ਝਗੜਾ ਨਾ ਵਧੇ।

ਸ: ਜੋਧ ਸਿੰਘ ਐਮ. ਐਲ. ਸੀ. ਨੇ ਪੰਜਾਬ ਕੌਂਸਲ ਅੰਦਰ ਇਹ ਮਤਾ ਪੇਸ਼ ਕਰਨ ਲਈ ਨੋਟਿਸ ਦਿੱਤਾ :-

ਇਹ ਕੌਂਸਲ ਲਾਟ ਸਾਹਿਬ ਪਾਸ ਇਸ ਗੱਲ ਦੀ ਸਿਫਾਰਸ਼ ਕਰਦੀ ਹੈ ਕਿ ਸਰਕਾਰ ਅਤੇ ਸਿੱਖਾਂ ਦੇ ਦਰਮਿਆਨ ਪਈ ਮੌਜੂਦਾ ਫੁੱਟ ਨੂੰ ਦੂਰ ਕਰਨ ਲਈ ਛੇਤੀ ਕੋਈ ਕਦਮ ਉਠਾਇਆ ਜਾਵੇ ਅਤੇ ਉਹ ਇਸ ਤਰ੍ਹਾਂ ਹੋ ਸਕਦਾ ਹੈ ਕਿ ਗੁਰਦੁਆਰਾ ਸੁਧਾਰ ਲਹਿਰ ਬਾਰੇ ਸਿੱਖ ਕੌਮ ਦਾ ਸਹੀ ਗੁੱਸਾ-ਗਿੱਲਾ ਦੂਰ ਕੀਤਾ ਜਾਵੇ ਅਤੇ ਇਸ ਮਨੋਰਥ ਦੀ ਸਿੱਧੀ ਲਈ—(੧) ਸ਼੍ਰੋ: ਗੁ: ਪ੍ਰ: ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦੱਲ ਨੂੰ ਕਾਨੂੰਨ ਵਿਰੁੱਧ ਜਮਾਤਾਂ ਕਰਾਰ ਦੇਣ ਵਾਲਾ ਹੁਕਮ ਵਾਪਸ ਲਿਆ ਜਾਵੇ, (੨) ਸਾਰੇ ਕੈਦੀ ਅਤੇ ਹਵਾਲਾਤੀ ਆਦਿ ਰਿਹਾ ਕੀਤੇ ਜਾਣ, ਅਤੇ (੩) ਇਕ ਅਜਿਹਾ ਗੁਰਦੁਆਰਾ ਬਿੱਲ ਪਾਸ ਕੀਤਾ ਜਾਵੇ, ਜਿਹੜਾ ਕਿ ਸਾਰੀ ਸਿੱਖ ਕੌਮ ਨੂੰ ਪ੍ਰਵਾਨ ਹੋਵੇ। ਪਰ ਰੂਲ ੨੩ (ਆਰਟ ੧੦੪) ਦੇ ਸਬ ਰੂਲ ਨੰ: ੧ ਮੁਜਬ ਇਹ ਮਤਾ ਪੇਸ਼ ਕਰਨ ਦੀ ਆਗਿਆ ਹੀ ਨਾ ਦਿੱਤੀ ਗਈ। ਸ: ਜੋਧ ਸਿੰਘ ਜੀ ਨੇ ਵਿਸਥਾਰ ਨਾਲ ਦੱਸਿਆ ਕਿ ਇਹ ਦਫ਼ਾ ਇਸ 'ਤੇ ਲਾਗੂ ਨਹੀਂ ਹੋ ਸਕਦੀ ਪਰ ਕਿਸੇ ਨਾ ਸੁਣੀ।

## ਗੋਲੀ ਚੱਲਣ ਪਿੱਛੋਂ ਜਥੇ ਨਾਲ ਕੀ ਬੀਤੀ :-

ਜਦ ਜਥੇ ਨੇ ਗੁ: ਟਿੱਬੀ ਸਾਹਿਬ ਪੁੱਜ ਕੇ ਹਲਟ ਕੀਤੀ (ਖਲੋ ਗਿਆ) ਤਾਂ ਰਿਸਾਲੇ ਦੇ ਸ਼ਿਕਾਰੀਆਂ ਨੇ ਜਥੇ ਨੂੰ ਚਵ੍ਹਾਂ ਪਾਸਿਆਂ ਤੋਂ ਘੇਰ ਲਿਆ। ਪਿੰਡਾਂ ਦੀਆਂ ਪੰਚਾਇਤਾਂ ਨੇ ਆਣ ਕੇ ਆਖਿਆ ਕਿ ਖਾਲਸਾ ਜੀ ਜੋ ਕੁਝ ਹੋਣਾ ਸੀ, ਸੋ ਹੋ ਗਿਆ, ਹੁਣ ਆਪ ਗ੍ਰਿਫ਼ਤਾਰ ਹੋ ਜਾਓ, ਸਾਡੀਆਂ ਫਸਲਾਂ ਮਾਰੀਆਂ ਗਈਆਂ ਹਨ ਤੇ ਬੜਾ ਨੁਕਸਾਨ ਹੋਇਆ ਹੈ। ਪਰ ਅਸਾਂ ਕਿਹਾ ਕਿ ਅਸਾਂ ਅਕਾਲ ਤਖ਼ਤ ਸਾਹਿਬ ਦਾ ਹੁਕਮ ਮੰਨਦਿਆਂ ਹੋਇਆਂ ਸਤਿਆਗ੍ਰਹਿ ਕਰਨਾ ਹੈ ਭਾਵ ਆਪਣੇ ਆਪ ਗ੍ਰਿਫ਼ਤਾਰ ਨਹੀਂ ਹੋਣਾ, ਤੁਸੀਂ ਬਦੋਬਦੀ ਕੈਦ ਕਰ ਲਵੋ। ਜਿਸ 'ਤੇ ਛੇਤੀ ਪੁਲਿਸ ਤੇ ਪੇਂਡੂ ਰੰਗਰੂਟਾਂ ਦੀ ਕਾਫ਼ੀ ਗਿਣਤੀ ਨੇ ਜੋ ਸ਼ਰਾਬ ਪੀ ਕੇ ਬਦਮਸਤ ਹੋਏ-ਹੋਏ ਸਨ, ਸਿੱਖਾਂ ਨੂੰ ਮਾਰਨਾ ਸ਼ੁਰੂ ਕੀਤਾ। ਜਥੇ ਦੇ ਸਿੰਘਾਂ ਨੇ ਚਾਰ-ਚਾਰ ਦੀ ਕਤਾਰ ਬਣਾ ਕੇ ਆਪਸ ਵਿਚ ਕਰੰਗੜੀਆਂ ਪਾ ਲਈਆਂ ਤੇ ਫਿਰ ਸਾਰੀਆਂ ਕਤਾਰਾਂ ਜੁੜ ਗਈਆਂ। ਸਰਕਾਰੀ ਕਰਮਚਾਰੀ ਜਦ ਇਕ ਸਿੰਘ ਨੂੰ ਧੂਹ ਕੇ ਨਿਖੇੜਨ ਦਾ ਯਤਨ ਕਰਨ ਤਾਂ ਸਾਰਾ ਜਥਾ ਹੀ ਹਿਲ ਜਾਵੇ। ਜਿਸ 'ਤੇ ਇਕ-ਇਕ ਸਿੱਖ ਦੇ ਗਿਰਦ ਪੰਜ-ਪੰਜ ਛੇ-ਛੇ ਪੁਲਸੀ ਹੋ ਗਏ, ਦਿਲ ਖੋਲ੍ਹ ਕੇ ਡਾਂਗਾਂ ਵਰਸਾਈਆਂ, ਹੁੱਜਾਂ ਮਾਰੀਆਂ ਤੇ ਇਸ ਤਰ੍ਹਾਂ ਜ਼ਬਰਦਸਤੀ ਕਰੰਗੜੀਆਂ ਛੁਡਾ ਕੇ, ਮਾਰ-ਕੁੱਟ ਨਾਲ ਬੇਹੋਸ਼ ਕਰਕੇ ਰੱਸਿਆਂ ਨਾਲ ਜੂੜ ਕੇ, ਗੱਠੜੀਆਂ ਵਤ ਗੱਡਿਆਂ ਵਿਚ ਸੁੱਟ ਕੇ ਬਣਾਏ ਗਏ ਤਾਰਾਂ ਦੇ ਵਲਗਣਾਂ ਵਿਚ ਦਾਖ਼ਲ ਕੀਤਾ ਗਿਆ। ਪਰ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੀ ਪਾਲਕੀ ਨਾਲ ਦਾਸ, ਭਾ: ਸਾ: ਭਾਈ ਲਾਭ ਸਿੰਘ ਜੀ ਗ੍ਰੰਥੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਤੇ ਕੁਝ ਸਿੰਘ ਬਾਕੀ ਰਹਿ ਗਏ, ਇਸ ਖਿਚੋਤਾਣ ਵਿਚ ਰਾਤ ਪੈ ਗਈ ਤੇ ਜਿਥੇ ਅਸੀਂ ਮਹਾਰਾਜ ਦੀ ਪਾਲਕੀ ਰੱਖ ਕੇ ਬੈਠੇ ਸਾਂ, ਉਥੇ ਇਕ ਗੈਸ ਲਿਆ ਕੇ ਲਾ ਦਿੱਤਾ ਤੇ ਰੌਸ਼ਨੀ ਕਰ ਦਿੱਤੀ। ਇਸ ਤੋਂ ਉਪਰੰਤ ਮਿਸਟਰ ਉਗਲਵੀ, ਗੁਰਦਿਆਲ ਸਿਹੁੰ ਵਜ਼ੀਰ ਤੇ ਕੁਝ ਹੋਰ ਅਫ਼ਸਰ ਆਏ, ਉਹਨਾਂ ਕਿਹਾ ਕਿ ਆਪ ਮਹਾਰਾਜ ਦੀ ਸਵਾਰੀ ਲੈ ਚੱਲੋ। ਅਸਾਂ ਉੱਤਰ ਦਿੱਤਾ ਕਿ ਅਸਾਂ ਅਜਿਹਾ ਨਹੀਂ ਕਰਨਾ ਅਤੇ ਨਾ ਹੀ ਤੁਹਾਨੂੰ ਮਹਾਰਾਜ ਦੀ ਸਵਾਰੀ ਲੈ ਜਾਣ ਵਾਸਤੇ ਦੇਣੀ ਹੈ, ਜਿਸ ਤਰ੍ਹਾਂ ਸਾਡੇ ਸਾਥੀਆਂ ਨੂੰ ਮਾਰ-ਕੁੱਟ ਕੇ ਤੁਸੀਂ ਲੈ ਗਏ ਹੋ, ਉਸੇ ਤਰ੍ਹਾਂ ਸਾਨੂੰ ਵੀ ਮਾਰ-ਕੁਟਾਈ ਕਰ ਕੇ ਸਵਾਰੀ ਖੋਹ ਲਵੋ। ਭਾਈ ਸਾਹਿਬ ਭਾਈ ਲਾਭ ਸਿੰਘ ਨੇ ਤਾਂ ਏਥੋਂ ਤਕ ਕਹਿ ਦਿੱਤਾ ਕਿ ਜੇ ਕਰ ਅੱਜ ਤੁਸੀਂ ਭਾਈ ਮਨੀ ਸਿੰਘ ਦੀ ਤਰ੍ਹਾਂ ਮੇਰਾ ਵੀ ਅੰਗ-ਅੰਗ ਕੱਟ ਦਿਓ, ਤਾਂ ਮੈਂ ਆਪਣੇ ਧੰਨ ਭਾਗ ਸਮਝਾਂਗਾ। ਇਸ ਉਪਰੰਤ ਰਿਆਸਤੀ ਕਰਮਚਾਰੀਆਂ ਨੇ ਪੰਜ ਫ਼ੌਜੀ ਸਿੰਘਾਂ ਦੀ ਪਾਰਟੀ ਲਿਆਂਦੀ ਤੇ ਕਿਹਾ ਕਿ ਇਹ ਸਿੰਘ ਇਸ਼ਨਾਨ ਕਰ ਕੇ ਆਏ ਹਨ, ਏਹਨਾਂ ਨੂੰ ਸਵਾਰੀ ਦੇ ਦਿਓ, ਇਹ ਬੜੇ ਸਤਿਕਾਰ ਨਾਲ ਧਰਮਸ਼ਾਲਾ ਵਿਖੇ ਲੈ ਜਾਣਗੇ। ਬਹੁਤ ਤਕਰਾਰ ਪਿੱਛੋਂ ਉਹ ਜ਼ਬਰਦਸਤੀ ਮਹਾਰਾਜ ਦੀ ਸਵਾਰੀ ਲੈ ਗਏ ਅਤੇ ਪਤਾ ਨਹੀਂ ਕਿਥੇ ਜਾ ਸਥਾਪਤ ਕੀਤੀ ਅਤੇ ਸਾਨੂੰ ਵੀ ਰਾਤ ਦੇ ੧੦, ੧੧ ਵਜੇ ਨਰੜ ਕੇ ਜੰਗਲਿਆਂ ਅੰਦਰ ਲੈ ਗਏ, ਸਾਰੀ ਰਾਤ ਕਿਸੇ ਪਾਣੀ ਅਤੇ ਰੋਟੀ ਨਾ ਪੁੱਛੀ। ਅਗਲੇ ਦਿਨ

੨੨-੨-੧੯੨੪ ਦਾ ਵੀ ਸਾਰਾ ਦਿਨ ਏਸੇ ਤਰ੍ਹਾਂ ਲੰਘ ਗਿਆ, ਸਿੰਘਾਂ ਦੇ ਸੰਘ ਸੁੱਕਣ ਲੱਗ ਪਏ, ਬੜੇ ਆਵਾਜ਼ੇ ਕੱਸੇ, ਫ਼ੌਜੀ ਪਹਿਰੇਦਾਰ ਨੂੰ ਕਿਹਾ ਪਰ ਉਸ ਉੱਤਰ ਦਿੱਤਾ ਕਿ ਖਾਲਸਾ ਜੀ ਏਥੇ ਕੋਈ ਨਹੀਂ ਹੈ, ਮੈਂ ਵੀ ਭੁੱਖਾ ਤਿਹਾਇਆ ਰਾਤ ਦਾ ਖੜ੍ਹਾ ਹਾਂ, ਮੇਰੀ ਬਦਲੀ ਵਾਲਾ ਕੋਈ ਨਹੀਂ ਆਇਆ। (ਅਸਲ ਗੱਲ ਇਹ ਸੀ ਕਿ ਸਰਕਾਰੀ ਤੇ ਗ਼ੈਰ ਸਰਕਾਰੀ ਸਾਰੇ ਆਦਮੀ ਸ਼ਹੀਦਾਂ ਤੇ ਫੱਟੜਾਂ ਨੂੰ ਟਿਕਾਣੇ ਲਾਉਣ ਲਈ ਰੁੱਝੇ ਹੋਏ ਸਨ)। ਅੱਧੀ ਰਾਤ ਨੂੰ ਥੋੜ੍ਹਾ ਜਿਹਾ ਨਹਿਰ ਦਾ ਪਾਣੀ ਮਿਲਿਆ, ਜਿਹੜਾ ਕਿ ਸਾਰਿਆਂ ਨੂੰ ਚੁੱਲੀ ਚੁੱਲੀ ਵੀ ਨਾ ਆਇਆ। ਫਿਰ ਏਸੇ ਤਰ੍ਹਾਂ ਇਕ ਸਿੰਘ ਨੂੰ ਇਕ-ਇਕ ਪ੍ਰਸ਼ਾਦਾ ਰੋਜ਼ ਮਿਲਦਾ ਰਿਹਾ। ਅਗਲੇ ਦਿਨ ੨੩-੨-੧੯੨੪ ਦੀ ਦੁਪਹਿਰ ਨੂੰ ਇਕ-ਇਕ ਰੋਟੀ ਤੇ ਇਕ ਬੁਕ ਪਾਣੀ ਮਿਲਿਆ। ਕਈ ਸਿੰਘ ਬੋਲਣੋਂ ਰਹਿ ਗਏ, ਕਈ ਬੀਮਾਰ ਹੋ ਗਏ ਪਰ ਉੱਥੇ ਕੋਈ ਕਿਸੇ ਦੀ ਨਹੀਂ ਸੀ ਸੁਣਦਾ, ਬਿਲਕੁਲ ਹਨ੍ਹੇਰ ਮਚਿਆ ਹੋਇਆ ਸੀ। ਦਵਾਈ ਬੂਟੀ ਤਾਂ ਕਿਧਰੇ ਰਹੀ, ਟੱਟੀ ਜਾ ਕੇ ਹੱਥ ਧੋਣ ਦਾ ਕੋਈ ਪ੍ਰਬੰਧ ਨਹੀਂ ਸੀ, ਜੰਗਲਿਆਂ ਤੋਂ ਬਾਹਰ ਕਾਵਾਂ ਰੌਲੀ ਮਚ ਰਹੀ ਸੀ। ਕੁਝ ਸਿੰਘ ਜੋ ਟਿੱਬੀ ਸਾਹਿਬ ਦੇ ਨੇੜੇ ਪਏ ਸਨ ਤੇ ੩੦ ਦੇ ਲੱਗਭਗ ਇਸਤਰਿਆਂ ਨੂੰ, ਜੋ ਫੱਟੜਾਂ ਦੀ ਸੇਵਾ ਕਰ ਰਹੀਆਂ ਸਨ, ਬੜੀ ਬੇਹਯਾਈ ਨਾਲ ਮਾਰਿਆ ਗਿਆ ਤੇ ਗ੍ਰਿਫ਼ਤਾਰ ਕੀਤਾ ਗਿਆ। ਇਕ ਮਾਈ ਨੂੰ, ਜੋ ਫੱਟੜਾਂ ਦੀ ਮਹਰਮ ਪੱਟੀ ਕਰ ਰਹੀ ਸੀ, ਸਿਪਾਹੀਆਂ ਨੇ ਗਾਲ੍ਹਾਂ ਕੱਢੀਆਂ ਤੇ ਉਥੋਂ ਚਲੇ ਜਾਣ ਲਈ ਕਿਹਾ। ਉਸ ਦੇ ਇਨਕਾਰ ਕਰਨ ਪੁਰ ਪੁਲਿਸ ਵਾਲਿਆਂ ਨੇ ਟਿੱਬੀ ਸਾਹਿਬ ਦੀ ੨੦ ਫੁੱਟ ਦੀ ਉਚਾਈ ਉਤੋਂ ਬੁਰੀ ਤਰ੍ਹਾਂ ਧੱਕਾ ਦਿੱਤਾ ਜਿਸ ਕਾਰਨ ਮਾਈ ਨੂੰ ਸਖ਼ਤ ਚੋਟਾਂ ਲੱਗੀਆਂ ਪਰ ਉਥੇ ਕੌਣ ਕਿਸੇ ਦੀ ਸੁਣਦਾ ਸੀ ! ਜਥੇ ਦੇ ਨਾਲ ਦੇ ਡਾਕਟਰ ਤੇ ਹੋਰ ਮਰਹਮ ਪੱਟੀ ਕਰਨ ਵਾਲੇ ਸਭ ਪਕੜ ਲੀਤੇ। ਦਵਾਈਆਂ, ਜਥੇ ਦੀ ਰਸਦ, ਭਾਂਡੇ ਤੇ ਬਿਸਤਰੇ ਆਦਿ ਸਭ ਜਬਰਨ ਖੋਹ ਲਏ, ਫੱਟੜਾਂ ਨੂੰ ਆਪਣੀ ਕਿਸਮਤ ਦੇ ਆਸਰੇ ਰਹਿਣ ਦਿੱਤਾ ਗਿਆ। ਪਾਣੀ ਨਾ ਮਿਲ ਸਕਣ ਤੇ ਵੇਲੇ ਸਿਰ ਮਰਹਮ ਪੱਟੀ ਨਾ ਹੋਣ ਕਰ ਕੇ ਬਹੁਤ ਸਾਰੇ ਫੱਟੜ ਚੜ੍ਹਾਈ ਕਰ ਗਏ। ਜੈਤੋ ਦੇ ਕਤਲਾਮ ਨੂੰ ਆਪਣੀ ਮਨ ਮਰਜ਼ੀ ਦੀ ਰੰਗਣ ਦੇਣ ਲਈ ਹਾਕਮਾਂ ਨੇ ਭਰੋਸੇਯੋਗ ਖਬਰਾਂ ਦੇ ਅਖ਼ਬਾਰਾਂ ਤਕ ਪੁੱਜਣ ਨੂੰ ਬੜੀ ਹੁਸ਼ਿਆਰੀ ਨਾਲ ਰੋਕੀ ਰੱਖਿਆ। ਕਿਸੇ ਲੀਡਰ, ਪੱਤਰ-ਪ੍ਰੇਰਕ, ਪਾਰਲੀਮੈਂਟ ਜਾਂ ਕੌਂਸਲ ਦੇ ਮੈਂਬਰ ਨੂੰ ਰਿਆਸਤ ਨਾਭਾ ਦੀ ਹੱਦ ਅੰਦਰ ਦਾਖਲ ਹੀ ਨਹੀਂ ਹੋਣ ਦਿੱਤਾ ਗਿਆ। ਪ੍ਰਿੰਸੀਪਲ ਗਿਡਵਾਨੀ, ਡਾਕਟਰ ਸੈਫ਼ਉਦ ਦੀਨ ਕਿਚਲੂ (੧੩-੪-੧੯੧੯ ਨੂੰ ਜਲ੍ਹਿਆਂ ਵਾਲੇ ਬਾਗ਼ ਅੰਮ੍ਰਿਤਸਰ ਵਿਖੇ ਗੋਲੀ ਚੱਲਣ ਸਮੇਂ ਦੇ ਲੀਡਰ) ਤੇ ਮਿਸਟਰ ਸੇਵਲ ਜ਼ੀਮਾਂਡ ਅਖ਼ਬਾਰ ਨੀਊਯਾਰਕ ਅਮਰੀਕਾ ਦੇ ਪੱਤਰ-ਪ੍ਰੇਰਕ ਨੂੰ ਨਾਭੇ ਦੀ ਹੱਦ ਉਤੇ ਹੀ ਰੋਕ ਰੱਖਿਆ। ਜਦ ਗੋਲੀ ਚੱਲਣ ਦੀ ਆਵਾਜ਼ ਆਈ, ਤਾਂ ਡਾਕਟਰ ਕਿਚਲੂ ਤੇ ਮਿਸਟਰ ਗਿਡਵਾਨੀ ਕੁਝ ਚਿਰ ਹੋਰ ਕਿਸ ਤਰ੍ਹਾਂ ਉਡੀਕ ਸਕਦੇ ਸਨ, ਦੋਵੇਂ ਰਿਆਸਤ ਨਾਭਾ ਦੀ ਹੱਦ ਅੰਦਰ ਦਾਖ਼ਲ ਹੋਏ ਤੇ ਗ੍ਰਿਫ਼ਤਾਰ ਕੀਤੇ ਗਏ। ਰਾਇਜ਼ਾਦਾ ਹੰਸ ਰਾਜ

ਤੇ ਮਿਸਟਰ ਸਾਰਮੁਖ ਚੈਟੀ ਜੈਸੇ ਹਿੰਦ ਕੌਂਸਲ ਦੇ ਮੈਂਬਰ ਅਤੇ ਸ: ਤਾਰਾ ਸਿੰਘ ਵਕੀਲ ਮੋਗਾ ਅਤੇ ਜਮਾਂਦਾਰ ਪ੍ਰਤਾਪ ਸਿੰਘ ਪੰਜਾਬ ਕੌਂਸਲ ਦੇ ਮੈਂਬਰ ਰੇਲਵੇ ਸਟੇਸ਼ਨ ਜੈਤੋ ਉਤੇ ਹੀ ਖ਼ਾਸ ਨਿਗਰਾਨੀ ਹੇਠ ਰੋਕ ਰੱਖੇ ਗਏ, ਤਾਂ ਕਿ ਇਹ ਜਾ ਕੇ ਸਾਰੇ ਹਾਲਾਤ ਦਾ ਪਤਾ ਨਾ ਕਰ ਸਕਣ। ਸਟੇਸ਼ਨ 'ਤੇ ਏਹਨਾਂ ਸੱਜਣਾਂ ਨੂੰ ਇਤਨਾ ਤੰਗ ਕੀਤਾ ਗਿਆ ਕਿ ਪਿਸ਼ਾਬ ਟੱਟੀ ਜਾਣ ਵਾਸਤੇ ਵੀ ਆਗਿਆ ਨਾ ਦਿੱਤੀ ਤੇ ਬਗ਼ੈਰ ਪੁੱਛੇ ਦੇ ਸਭ ਨੂੰ ਪਹਿਲੀ ਗੱਡੀ ਚਾੜ੍ਹ ਦਿੱਤਾ। ਇਹ ਪਤਾ ਨਹੀਂ ਕੀਤਾ ਕਿ ਕਿਸੇ ਨੇ ਕਿਧਰ ਜਾਣਾ ਹੈ ?

ਜਮਾਂਦਾਰ ਪਰਤਾਪ ਸਿੰਘ ਜੀ ਨੇ ਗੋਲੀ ਚੱਲਣ ਦੀ ਆਵਾਜ਼ ਸੁਣੀ, ਜੋ ਉਹਨਾਂ ਦੀ ਰਾਏ ਮੁਜ਼ਬ ਚਾਰ ਪੰਜ ਮਿੰਟ ਚੱਲੀ ਤੇ ਤਿੰਨ ਬੁਛਾੜ ਭੀ ਚਲਾਏ ਗਏ, ਉਸ ਤੋਂ ਪਿੱਛੋਂ ਜਮਾਂਦਾਰ ਜੀ ਨੇ ਰਿਸਾਲੇ ਦੇ ਇਕ ਦਸਤੇ ਨੂੰ ਕੁਝ ਫਾਸਲੇ ਪਰ ਸਰਪਟ ਘੋੜੇ ਦੁੜਾਂਦੇ ਤੇ ਲੋਕਾਂ ਪੁਰ ਧਾਵਾ ਕਰਦੇ ਵੇਖਿਆ। ਇਕ ਫ਼ੋਟੋ ਗਰਾਫਰ, ਜੋ ਕਿ ਫ਼ੋਟੋ ਲੈ ਰਿਹਾ ਸੀ, ਨੂੰ ਇਕ ਅੰਗਰੇਜ਼ ਅਫ਼ਸਰ ਨੇ ਸਖ਼ਤ ਚਾਬੁਕ ਮਾਰੇ ਤੇ ਸਿਪਾਹੀਆਂ ਨੂੰ ਹੁਕਮ ਦਿੱਤਾ ਕਿ ਇਸ ਨੂੰ ਰਿਆਸਤ ਦੀ ਹੱਦ ਤੋਂ ਬਾਹਰ ਕੱਢ ਦਿਓ। ਉਸ ਫ਼ੋਟੋਗਰਾਫਰ ਸੱਜਣ ਦਾ ਬਿਆਨ ਹੈ ਕਿ ਉਸੇ ਗੋਰੇ ਅਫ਼ਸਰ ਨੇ ਇਕ ਸਿੱਖ ਇਸਤਰੀ ਨੂੰ, ਜਿਸ ਨੇ ਉਸ ਦਾ ਹੁਕਮ ਮੰਨ ਕੇ ਖੜ੍ਹੇ ਹੋਣੋਂ ਇਨਕਾਰ ਕੀਤਾ ਸੀ, ਸਖ਼ਤ ਚਾਬੁਕ ਮਾਰੇ। ਨਾਭਾ ਕਰਮਚਾਰੀਆਂ ਵੱਲੋਂ ਨਿਰਪੱਖ ਵੇਖਣ ਵਾਲਿਆਂ ਨਾਲ ਇਸ ਤਰ੍ਹਾਂ ਦੇ ਖ਼ਬਰਦਾਰੀ ਵਾਲੇ ਸਲੂਕ ਤੋਂ ਸਾਫ਼ ਪ੍ਰਗਟ ਹੈ ਕਿ ਹਾਕਮਾਂ ਦੇ ਮਨਸੂਬੇ ਅਪਣੇ ਅਤਿਆਚਾਰ ਪੁਰ ਪਰਦਾ ਪਾਣ ਦੇ ਸਨ। ਸਰਕਾਰੀ ਬਿਆਨ ਨੂੰ ਨਿਰਪੱਖ ਅੱਖਾਂ ਦੀ ਤਰਦੀਦ ਤੋਂ ਬਚਾਉਣ ਦੇ ਸਾਰੇ ਪਾਸੇ ਸੋਚ ਸੰਭਾਲ ਕੇ ਸਰਕਾਰ ਨੇ ਇਕ ਐਲਾਨ ਕੱਢ ਮਾਰਿਆ ਕਿ ਅਕਾਲੀਆਂ ਨੇ ਤਸ਼ੱਦਦ ਕੀਤਾ ਤੇ ਗੋਲੀ ਚਲਾਣ ਦੀ ਪਹਿਲ ਵੀ ਅਕਾਲੀਆਂ ਨੇ ਹੀ ਕੀਤੀ। ਹਾਲਾਂਕਿ ਇਹ ਗੱਲ ਬਿਲਕੁਲ ਗ਼ਲਤ ਅਤੇ ਸਰਾਸਰ ਝੂਠ ਹੈ। ਜੇ ਕਰ ਗ਼ੈਰ ਸਰਕਾਰੀ ਨਿਰਪੱਖ ਖੋਜ ਕੀਤੀ ਜਾਵੇ, ਤਾਂ ਬਹੁਤ ਸਾਰੀਆਂ ਭਰੋਸੇਯੋਗ ਗਵਾਹੀਆਂ ਸਰਕਾਰੀ ਐਲਾਨ ਦੀ ਕੁਟਲਤਾ ਪ੍ਰਗਟ ਕਰਨ ਲਈ ਮੈਦਾਨ ਵਿਚ ਆਉਣਗੀਆਂ।

ਰਿਆਸਤੀ ਅਫ਼ਸਰਾਂ ਨੇ ਗੋਲੀ ਚੱਲਣ ਤੋਂ ਪਿੱਛੋਂ ੨੪ ਘੰਟੇ ਤਕ ਨਾ ਹੀ ਸਿੱਖਾਂ ਨੂੰ ਫੱਟੜਾਂ ਦੀ ਖ਼ਬਰ ਸੂਰਤ ਲੈਣ ਦੀ ਆਗਿਆ ਦਿੱਤੀ ਤੇ ਨਾ ਹੀ ਆਪ ਡਾਕਟਰੀ ਸਹਾਇਤਾ ਦਾ ਕੋਈ ਪ੍ਰਬੰਧ ਕੀਤਾ, ਜਿਸ ਦਾ ਕੁਦਰਤੀ ਨਤੀਜਾ ਇਹ ਹੋਇਆ ਕਿ ਕਈ ਕੀਮਤੀ ਜਾਨਾਂ ਸੰਭਾਲ ਖੁਣੋਂ ਹੀ ਜਾਂਦੀਆਂ ਰਹੀਆਂ। ਟਿੱਬੀ ਸਾਹਿਬ ਖੂਹੀ ਉਤੇ ਡੋਲ ਤੇ ਲੱਜ ਹੈ ਸੀ ਪਰ ਅਫ਼ਸਰਾਂ ਦੇ ਹੁਕਮ ਨਾਲ ਫ਼ੌਜ ਵਾਲਿਆਂ ਉਹ ਚੀਜ਼ਾਂ ਉਥੋਂ ਲਾਹ ਲਈਆਂ। ਜ਼ਖ਼ਮੀ ਵੀਰ ਪਾਣੀ ਵਾਸਤੇ ਸਹਿਕ ਰਹੇ ਸਨ, ਸੇਵਾ ਕਰਨ ਵਾਲੇ ਪ੍ਰੇਮੀ ਬਹੁਤ ਦੂਰ ਤੋਂ ਪਾਣੀ ਲਿਆ ਕੇ ਦੇਂਦੇ ਸਨ, ਜਥੇ ਦੇ ਨਾਲ ਦਾ ਡਾਕਟਰੀ ਅਮਲਾ ਗ੍ਰਿਫ਼ਤਾਰ ਕਰ ਲਿਆ ਗਿਆ ਸੀ ਉਹਨਾਂ ਦੀਆਂ ਦਵਾਈਆਂ ਅਰ ਮਲ੍ਹਮ ਪੱਟੀ ਦਾ ਸਾਰਾ ਸਾਮਾਨ ਖੋਹ ਲਿਆ ਗਿਆ ਸੀ। ਗੱਡੇ ਬੰਬੂ ਬੜੇ-

ਬੜੇ ਭਾਂਡੇ (ਲੋਹਾਂ, ਪਰਾਤਾਂ ਅਤੇ ਆਟੇ ਦੀਆਂ ਬੋਰੀਆਂ) ਆਦਿ ਤੇ ਹੋਰ ਸਾਰਾ ਰਾਸ਼ਨ ਸਰਕਾਰ ਨੇ ਕਾਬੂ ਕਰ ਲਿਆ ਸੀ। ਇਹ ਸਾਰਾ ਸਾਮਾਨ ਜਥੇ ਦੇ ਨਾਲ ਸ਼ੁਰੂ ਤੋਂ ਅਖ਼ੀਰ ਤਕ ਇਸ ਵਾਸਤੇ ਰਿਹਾ ਸੀ ਕਿ ਸ਼ਾਇਦ ਪੁਲਿਸ ਕਿਤੇ ਜ਼ਬਰਦਸਤੀ ਕਿਸੇ ਨਗਰ ਦੀ ਸੰਗਤ ਨੂੰ ਜਥੇ ਨੂੰ ਲੰਗਰ ਛਕਾਉਣੋਂ ਰੋਕੇ, ਤਾਂ ਜਥੇ ਵਾਲੇ ਲੰਗਰ ਦਾ ਪ੍ਰਬੰਧ ਕਰ ਲੈਣ। ਰਿਆਸਤ ਨਾਭਾ ਦੇ ਪਿੰਡਾਂ ਵਿੱਚੋਂ ਬਹੁਤ ਸਾਰੇ ਆਦਮੀ ਵੱਢੀ ਜਾਂ ਡਰਾਵਾ ਦੇ ਕੇ ਇਕੱਠੇ ਕੀਤੇ ਗਏ, ਉਹਨਾਂ ਨੂੰ ਸ਼ਰਾਬ, ਮਾਸ ਤੇ ਕੜਾਹ ਪੂਰੀ ਆਦਿ ਖਵਾਇਆ ਗਿਆ, ਡਾਂਗਾਂ ਦੇ ਦਿੱਤੀਆਂ ਗਈਆਂ, ਤਾਂ ਜੋ ਅਕਾਲੀਆਂ ਨੂੰ ਮਾਰ-ਕੁਟਾਈ ਕਰਾ ਕੇ ਇਸ ਨੂੰ ਅਕਾਲੀਆਂ ਤੇ ਪਿੰਡਾਂ ਵਾਲਿਆਂ ਦੀ ਆਪਸ ਦੀ ਲੜਾਈ ਦੀ ਸ਼ਕਲ ਦਿੱਤੀ ਜਾ ਸਕੇ ਪਰ ਸਰਕਾਰ ਦੀ ਇਹ ਚਾਲ ਸਿਰੇ ਨਾ ਚੜ੍ਹੀ ਕਿਉਂਕਿ ਸ਼੍ਰੋਮਣੀ ਕਮੇਟੀ ਨੂੰ ਇਸ ਸਾਰੀ ਕਾਰਵਾਹੀ ਦਾ ਖ਼ੁਫ਼ੀਆ ਤੌਰ 'ਤੇ ਪਤਾ ਲੱਗ ਚੁੱਕਾ ਸੀ। ਜਿਥੇ ਇਹ ਪੇਂਡੂ ਡਾਂਗਾਂ ਫੜਾ ਕੇ ਬੈਠਾਏ ਹੋਏ ਸਨ, ਜਥਾ ਉਧਰ ਗਿਆ ਹੀ ਨਾ, ਸਗੋਂ ਅਸਲੀ ਰਸਤਾ ਛੱਡ ਕੇ ਪੁੱਟੇ ਹੋਏ ਮੋਰਚਿਆਂ ਵੱਲ ਹੋਇਆ ਤੇ ਇਸ ਤਰ੍ਹਾਂ ਮੋਰਚਿਆਂ ਦੇ ਅੰਦਰ ਲੰਮੇ ਪਏ ਫ਼ੌਜੀਆਂ ਨੂੰ ਉਤੋਂ ਹੀ ਵੇਖਿਆ। ਉਹ ਛੇਤੀ-ਛੇਤੀ ਪਿਛਾਂਹ ਹੱਟੇ ਤੇ ਫਿਰ ਗੋਲੀ ਚਲਾਈ।

## ਸ਼ਹੀਦਾਂ ਤੇ ਜ਼ਖ਼ਮੀਆਂ ਬਾਰੇ ਸ਼੍ਰੋਮਣੀ ਕਮੇਟੀ ਦੀ ਰੀਪੋਰਟ :-

ਚੂੰਕਿ ਰਿਆਸਤ ਦੇ ਇਸ ਕਤਲਾਮ ਦੇ ਪ੍ਰਬੰਧਕਾਂ ਨੇ ਸਾਰੇ ਨਜ਼ਾਰੇ ਨੂੰ ਪਰਦੇ ਅੰਦਰ ਰੱਖਣ ਦਾ ਹਰ ਪ੍ਰਕਾਰ ਪੱਕਾ ਪ੍ਰਬੰਧ ਕਰ ਲਿਆ ਸੀ, ਰਿਆਸਤ ਦੀ ਹੱਦ ਅੰਦਰ ਦਾਖਲੇ ਦੀ ਬੰਦਸ਼ ਤਾਂ ਬਹੁਤ ਹੀ ਕਰੜੀ ਸੀ, ਇਸ ਵਾਸਤੇ ਸ਼ਹੀਦਾਂ ਅਤੇ ਜ਼ਖ਼ਮੀਆਂ ਦੀ ਠੀਕ-ਠੀਕ ਗਿਣਤੀ ਦਾ ਪਤਾ ਨਹੀਂ ਲੱਗ ਸਕਿਆ ਤੇ ਨਾ ਹੀ ਲੱਗ ਸਕਦਾ ਸੀ, ਕਿਉਂ ਜੋ ਲੋਕਾਂ ਦੀ ਭੀੜ-ਭਾੜ ਬਹੁਤ ਸੀ ਤੇ ਇਕ-ਇਕ ਗੋਲੀ ਚਾਰ-ਚਾਰ ਨੂੰ ਫੱਟੜ ਕਰਦੀ ਰਹੀ। ਉਸ ਵੇਲੇ ਸ਼੍ਰੋਮਣੀ ਕਮੇਟੀ ਨੂੰ ਪੁੱਜੀਆਂ ਖ਼ਬਰਾਂ ਤੋਂ ਅੰਦਾਜ਼ਾ ਲਾਇਆ ਗਿਆ ਕਿ ੯੦ ਮੌਤਾਂ ਤੇ ੨੦੦ ਜ਼ਖ਼ਮੀ ਹੋਏ। ਗੋਲੀ ਚੱਲਣ ਤੋਂ ੨੪ ਘੰਟੇ ਪਿੱਛੋਂ ਜਦੋਂ ਕਿ ਸਾਰੇ ਸ਼ਹੀਦ ਟਿਕਾਣੇ ਲਾ ਦਿੱਤੇ ਗਏ, ਤਾਂ ਦੋ ਆਈ. ਐਮ. ਐਸ. ਡਾਕਟਰ ਮਰਹਮ ਪੱਟੀ ਲਈ ਪੁੱਜੇ। ਅੰਮ੍ਰਿਤਸਰ ਤੋਂ ਗਏ ਤਿੰਨ ਡਾਕਟਰਾਂ (ਕੈਪਟਨ ਮੂਲ ਸਿੰਘ ਐਮ. ਬੀ. ਬੀ. ਐਸ., ਡਾਕਟਰ ਚੂਨੀ ਲਾਲ ਭਾਟੀਆ, ਡਾਕਟਰ ਖਾਨ ਚੰਦ ਦੇਵ ਸਕੱਤਰ, ਨੈਸ਼ਨਲ ਮੈਡੀਕਲ ਕਾਲਜ, ਲਾਹੌਰ) ਨੂੰ ਵੀ ਜਾਣ ਦੀ ਆਗਿਆ ਨਾ ਦਿੱਤੀ, ਦੀ ਰੀਪੋਰਟ ਹੈ ਕਿ ਉਹਨਾਂ ਜੈਤੋ ਵਿਖੇ ੪੫ ਜ਼ਖ਼ਮੀ ਵੇਖੇ, ਜਿਨ੍ਹਾਂ ਵਿੱਚੋਂ ੨੨ ਉਹਨਾਂ ਦੇ ਸਾਹਮਣੇ ਹੀ ਫ਼ੀਰੋਜ਼ਪੁਰ ਹਸਪਤਾਲ ਭੇਜੇ ਗਏ ਤੇ ਜਿਥੇ ਹੁਣ ਗੁ: ਅੰਗੀਠਾ ਸਾਹਿਬ ਬਣਾਇਆ ਜਾ ਰਿਹਾ ਹੈ, ੩੨ ਲਾਸ਼ਾਂ ਮਿੱਟੀ ਦਾ ਤੇਲ ਪਾ ਕੇ ਜਲਾਈਆਂ ਗਈਆਂ। ਪਰ ਡਾਕਟਰਾਂ ਦਾ ਇਹ ਭੀ ਕਥਨ ਹੈ ਕਿ ਉਹਨਾਂ ਨੂੰ ਕੇਵਲ ਇਕੋ ਹੀ ਕੈਂਪ ਵਿਖਾਇਆ ਗਿਆ, ੧੧ ਜ਼ਖ਼ਮੀ ਅੰਮ੍ਰਿਤਸਰ ਪੁੱਜ ਚੁੱਕੇ ਸਨ। ਗੋਲੀ ਚੱਲਣ ਤੋਂ ਛੇਤੀ ਹੀ ਪਿੱਛੋਂ ਇਹ ਭੀ ਖ਼ਬਰ ਪੁੱਜੀ ਕਿ ਫ਼ੀਰੋਜ਼ਪੁਰ ਭੇਜੇ ਗਏ ਜ਼ਖ਼ਮੀਆਂ ਦੀ ਗਿਣਤੀ ੩੯ ਤੱਕ ਵੱਧ ਗਈ ਸੀ। ੩੯ ਵਿੱਚੋਂ ੧੩

ਫ਼ੀਰੋਜ਼ਪੁਰ ਛਾਉਣੀ ਦੇ ਸ਼ਫ਼ਾਖਾਨੇ ਵਿਚ ਰੱਖੇ ਗਏ ਤੇ ਇਹਨਾਂ ਦੇ ਸਰੀਰਾਂ ਵਿੱਚੋਂ ੧੬ ਗੋਲੀਆਂ ਕੱਢੀਆਂ ਗਈਆਂ ਇਨ੍ਹਾਂ ਵਿੱਚੋਂ ਪੰਜ ਗੋਲੀਆਂ ਕਲਦਾਰ ਤੋਪ ਦੀਆਂ ਅਤੇ ੧੧ ਫ਼ੌਜੀ ਰਾਈਫਲਾਂ ਦੀਆਂ ਦੱਸੀਆਂ ਗਈਆਂ। ਇਕ ਜ਼ਖ਼ਮੀ ਸਿੰਘ ਜੈਤੋ ਤੋਂ ਫ਼ੀਰੋਜ਼ਪੁਰ ਜਾਂਦੇ ਰਸਤੇ ਵਿਚ ਹੀ ਅਕਾਲ ਚਲਾਣਾ ਕਰ ਗਿਆ ਹੈ। ਭਾਈ ਬੰਤਾ ਸਿੰਘ ਨੇ ਫ਼ੀਰੋਜ਼ਪੁਰ ਅਪਰੇਸ਼ਨ ਦੇ ਵਕਤ ਜਾਨ ਦੇ ਦਿੱਤੀ। ਸ਼ਹੀਦੀ ਜਥੇ ਦੇ ਮੈਂਬਰ ਭਾਈ ਸੋਹਨ ਸਿੰਘ ਨੂੰ ਛਾਤੀ ਵਿਚ ਗੋਲੀ ਲੱਗੀ ਤੇ ਫ਼ੀਰੋਜ਼ਪੁਰ ਹੀ ਚੜ੍ਹਾਈ ਕਰ ਗਿਆ। ਸ਼ਹੀਦਾਂ ਅਤੇ ਫੱਟੜਾਂ ਦੀ ਸਹੀ-ਸਹੀ ਗਿਣਤੀ ਕਿਸੇ ਨੂੰ ਭੀ ਮਾਲੂਮ ਨਹੀਂ ਹੋ ਸਕੀ। ਨਾ ਸ਼੍ਰੋਮਣੀ ਗੁ: ਪ੍ਰ: ਕਮੇਟੀ ਨੂੰ ਅਤੇ ਨਾ ਹੀ ਰਿਆਸਤ ਦੇ ਕਰਮਚਾਰੀਆਂ ਗੋਲੀ ਚਲਾਉਣ ਵਾਲਿਆਂ ਨੂੰ, ਕਿਉਂਕਿ ਉਪਰ ਦਿੱਤੀ ਗਿਣਤੀ ਮਾਮੂਲੀ ਅੰਦਾਜ਼ਾ ਹੈ। ੨੦੦ ਤੋਂ ਵੱਧ ਬੰਦੇ ਸ਼ਹੀਦ ਹੋਏ ਅਤੇ ਸੈਂਕੜੇ ਜ਼ਖ਼ਮੀ ਹੋਏ, ਕਈ ਪੁਰਸ਼ ਉਥੋਂ ਗੋਲੀ ਲੱਗਣ ਸਾਰ ਚਲੇ ਗਏ ਤੇ ਜਾ ਕੇ ਸ਼ਹੀਦ ਹੋ ਗਏ। ੨੧-੨-੧੯੨੪ ਦੀ ਸਾਰੀ ਰਾਤ ਰਿਆਸਤੀ ਅਫ਼ਸਰ ਫ਼ੌਜੀਆਂ ਨੂੰ ਨਾਲ ਲੈ ਕੇ ਫੱਟੜਾਂ ਤੇ ਸ਼ਹੀਦਾਂ ਨੂੰ ਟਿਕਾਣੇ ਲਾਉਂਦੇ ਰਹੇ। ਕਈ ਲਾਸ਼ਾਂ ਮਿੱਟੀ ਦਾ ਤੇਲ ਪਾ ਕੇ ਉਥੇ ਹੀ ਸਾੜ ਦਿੱਤੀਆਂ ਗਈਆਂ ਅਤੇ ਕਈ ਸਿੰਘ ਸਹਿਕਦੇ ਹੀ ਲੱਕੜੀ ਦੇ ਸੰਦੂਕਾਂ ਵਿਚ ਬੰਦ ਕਰ ਦਿੱਤੇ ਗਏ ਅਤੇ ਪੰਜਾਬ ਮੇਲ ਵਿਚ ਪਾ ਕੇ ਫ਼ੀਰੋਜ਼ਪੁਰ ਕੋਲ ਸਤਲੁਜ ਦਰਿਆ ਵਿਚ ਸੁੱਟ ਦਿੱਤੇ। ਇਸ ਤਰ੍ਹਾਂ ਸਾਰਾ ਖੁਰਾ-ਖੋਜ ਮਿਟਾ ਦਿੱਤਾ ਤੇ ਕਿਹਾ ਕਿ ਗੋਲੀ ਅਕਾਲੀਆਂ ਨੇ ਚਲਾਈ ਹੈ ਆਦਿ। ਗੁਰਦੁਆਰਾ ਟਿੱਬੀ ਸਾਹਿਬ ਦੇ ਗਿਰਦ ਸਰਕਾਰ ਨੇ ਕਈ ਡੂੰਘੇ ਟੋਏ ਪੁੱਟੇ ਹੋਏ ਸਨ ਤੇ ਉਹਨਾਂ ਨੂੰ ਘਾਹ ਮਿੱਟੀ ਨਾਲ ਢੱਕਿਆ ਹੋਇਆ ਸੀ। ਇਹਨਾਂ ਵਿਚ ਡਿੱਗਣ ਕਰ ਕੇ ਕਈਆਂ ਨੂੰ ਸਖ਼ਤ ਚੋਟਾਂ ਲੱਗੀਆਂ। ਗੁਰਦੁਆਰਾ ਗੰਗਸਰ ਦੇ ਦਰਵਾਜ਼ੇ ਅੱਗੇ ਸਰਕਾਰ ਨੇ ਇਕ ਖਾਈ ਬਣਾਈ ਹੋਈ ਸੀ, ਜਿਸ ਦੇ ਅੰਦਰ ਪਾਣੀ ਭਰਿਆ ਹੋਇਆ ਸੀ ਤੇ ਉਪਰੋਂ ਘਾਹ-ਮਿੱਟੀ ਨਾਲ ਢੱਕੀ ਹੋਈ, ਤਾਂ ਕਿ ਜਥੇ ਵਾਲੇ ਲੰਘਣ ਲੱਗੇ ਇਸ ਵਿਚ ਡਿੱਗ ਪੈਣ। ਪਰ ਹੁਕਮ ਅਕਾਲ ਪੁਰਖ ਦਾ ਉਥੋਂ ਤਕ ਜਥੇ ਨੂੰ ਕਿਸੇ ਨੇ ਪੁੱਜਣ ਹੀ ਨਾ ਦਿੱਤਾ। ਏਥੋਂ ਤਕ ਕਿ ਕਲਦਾਰ ਤੋਪਾਂ ਤੇ ਸਿਪਾਹੀ ਰਿਆਸਤ ਨਾਭਾ, ਪਟਿਆਲਾ, ਜੀਂਦ, ਫਰੀਦਕੋਟ ਤੇ ਮਾਲੇਰਕੋਟਲਾ ਅਤੇ ਫ਼ੀਰੋਜ਼ਪੁਰ ਜ਼ਿਲ੍ਹੇ ਦੀ ਪੁਲਿਸ ਤੇ ਫ਼ੌਜ ਸਹਾਇਤਾ ਵਾਸਤੇ ਮੰਗਵਾਈ ਹੋਈ ਸੀ। ਇਹ ਸਾਰੀ ਫ਼ੌਜ ਗੁਰਦੁਆਰੇ ਦੇ ਅੰਦਰ ਸੀ। ਜੈਤੋ ਪਿੰਡ ਦੀਆਂ ਕੱਚੀਆਂ ਹਵੇਲੀਆਂ, ਜਿਨ੍ਹਾਂ ਦੀਆਂ ਕੰਧਾਂ 'ਤੇ ਕੰਡੇਦਾਰ ਤਾਰ ਲਾਈ ਹੋਈ ਸੀ, ਦੇ ਅੰਦਰ ਕੋਈ ਇਕ ਹਜ਼ਾਰ ਇਸਤਰੀ ਪੁਰਸ਼ ਫੜ-ਫੜ ਕੇ ਡੱਕ ਦਿੱਤੇ ਤੇ ਕਈ ਡੰਗ ਰੋਟੀ ਪਾਣੀ ਨਾ ਦਿੱਤਾ। ਸ਼ਹੀਦੀ ਜਥੇ ਦੇ ਮੈਂਬਰਾਂ ਨੂੰ ਕਿਲ੍ਹੇ ਵਿਚ ਜਾ ਬੰਦ ਕੀਤਾ।

ਅਖ਼ੀਰ 'ਤੇ ਰਿਆਸਤੀ ਕਰਮਚਾਰੀਆਂ ਨੇ ਗੁ: ਗੰਗਸਰ ਦੀ ਪਵਿੱਤਰਤਾ ਹੀ ਭੰਗ ਨਹੀਂ ਕੀਤੀ, ਸਗੋਂ ਗੁ: ਟਿੱਬੀ ਸਾਹਿਬ ਨੂੰ ਭੀ ਸਿੱਖਾਂ ਦੀਆਂ ਜਾਨ ਲੈਣ ਲਈ ਜੰਗੀ ਸਮਿਆਨ ਤੇ ਮੋਰਚੇ ਵਾਂਙ ਵਰਤਿਆ। ਸਿੱਖ ਇਸਤਰੀਆਂ ਨੂੰ ਗੁਰਦੁਆਰੇ

ਦੇ ਅੰਦਰੋਂ ਜ਼ਖ਼ਮੀ ਵੀਰਾਂ ਦੀ ਸੇਵਾ ਕਰਦਿਆਂ ਗ੍ਰਿਫ਼ਤਾਰ ਕੀਤਾ। ਇਹ ਦੋਵੇਂ ਹਰਕਤਾਂ ਸਖ਼ਤ ਧਾਰਮਿਕ ਉਪਕਰਣ ਤੇ ਮੁਕਾਲਖ ਵਾਲੀਆਂ ਸਨ।

ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆਂ ਵਿਚ ਜਾ ਰਹੇ, ਉਹਨਾਂ ਸਿੱਖ ਸ਼ਰਧਾਲੂਆਂ, ਸਿੱਖ ਇਸਤਰੀਆਂ ਤੇ ਭਲੇ-ਪੁਰਸ਼ਾਂ 'ਤੇ ਗੋਲੀਆਂ ਚਲਾਈਆਂ ਗਈਆਂ, ਜਿਨ੍ਹਾਂ ਦੀ ਜੰਗੀ ਬਹਾਦਰੀ ਤੇ ਫ਼ੌਜੀ ਖ਼ਿਦਮਤ ਦੇ ਸੋਹਿਲੇ ਗਾਉਂਦੀ ਗੋਰੀ ਸਰਕਾਰ ਕਦੇ ਥੱਕੀ ਨਹੀਂ ਸੀ, ਉਹ ਸਿੱਖ ਜਿਹੜੇ ਸ਼ਹਿਨਸ਼ਾਹ ਬਰਤਾਨੀਆਂ ਦੀ ਸੱਜੀ ਬਾਂਹ, ਤੇ 'ਔਖੇ ਵੇਲੇ ਕੰਮ ਆਉਣ ਵਾਲਾ ਸਹਾਰਾ' ਆਖ ਕੇ ਯਾਦ ਕੀਤੇ ਜਾਂਦੇ ਸਨ, ਉਹ ਸਿੱਖ, ਜਿਨ੍ਹਾਂ ਨੇ ਜੰਗ ਯੂਰਪ ਦੇ ਸਮੇਂ ੧੨੫੦੦੦ ਦੀ ਵੱਡੀ ਗਿਣਤੀ ਵਿਚ ਭਰਤੀ ਹੋ ਕੇ ਕੌਮ ਬਰਤਾਨੀਆਂ ਦੀ ਖ਼ਾਤਰ ਆਪਣਾ ਵੱਡਮੁਲਾ ਲਹੂ ਵਗਾਇਆ, ਤੇ ਹਰ ਮੈਦਾਨ ਅੰਦਰ ਬੜੀ ਬਹਾਦਰੀ ਨਾਲ ਦੁਸ਼ਮਨ ਦਾ ਮੂੰਹ ਭੰਨ ਕੇ ਵਿਜੈ ਪ੍ਰਾਪਤ ਕੀਤੀ, ਅੱਜ ਆਪਣੀ ਧਾਰਮਿਕ ਮਰਯਾਦਾ ਦੀ ਸਵਤੰਤ੍ਰਤਾ ਦੇ ਚਾਹਵਾਨ ਹੋਣ ਕਰ ਕੇ ਬਾਗ਼ੀ ਕਹੇ ਜਾਂਦੇ ਹਨ। ਵਾਹਿਗੁਰੂ ਦੇ ਸਿਮਰਨ ਵਿਚ ਮਗਨ ਗੁਰਦੁਆਰੇ ਵੱਲ ਜਾਂਦੇ ਬੇਹਥਿਆਰੇ ਸਿੱਖਾਂ ਉਤੇ ਉਸੇ ਗੋਰੀ ਸਰਕਾਰ ਦੇ ਕਾਇਮ-ਮੁਕਾਮ ਹਾਕਮਾਂ ਵੱਲੋਂ ਅੰਨ੍ਹੇ-ਵਾਹ ਗੋਲੀਆਂ ਵਰਸਾਈਆਂ ਜਾਂਦੀਆਂ ਹਨ।

ਕਿਲ੍ਹੇ ਅੰਦਰ ਇਕ ਛੋਟੀ ਜਿਹੀ ਤੰਗ ਤੇ ਹਨ੍ਹੇਰੀ ਕੋਠੜੀ ਵਿਚ ਜਿਥੇ ਇਖ਼ਲਾਕੀ ਹਵਾਲਾਤੀ ਵੀ ਸਨ, ਦਾਸ ਨੂੰ, ਭਾਈ ਸਾਹਿਬ ਭਾਈ ਲਾਭ ਸਿੰਘ ਗ੍ਰੰਥੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਤੇ ਭਾਈ ਸੁਲਤਾਨ ਸਿੰਘ ਸਿਆਲਕੋਟੀ ਕੰਪਨੀ ਕਮਾਂਡਰ ਨੂੰ ਜਾ ਬੰਦ ਕੀਤਾ। ਮੈਨੂੰ ਲਾਲਾ ਨਥੂ ਰਾਮ ਚੀਫ਼ ਪੁਲਿਸ ਆਫੀਸਰ ਨਾਭਾ ਨੇ ਆ ਕੇ ਪੁੱਛਿਆ ਕਿ ਭਲਾ ਤੁਸੀਂ ਤਾਂ ਆਉਣਾ ਹੀ ਸੀ, ਇਹਨਾਂ ਦੂਸਰੇ ਚੋਰ ਡਾਕੂਆਂ ਨੂੰ ਨਾਲ ਕਿਉਂ ਲਿਆਂਦਾ ਹੈ ? ਮੈਂ ਉੱਤਰ ਦਿੱਤਾ ਕਿ ਅਸੀਂ ਇਹਨਾਂ ਨੂੰ ਨਾਲ ਨਹੀਂ ਲਿਆਏ, ਅਸਾਂ ਤਾਂ ਸਗੋਂ ਇਹਨਾਂ ਨੂੰ ਆਉਣੋਂ ਬੰਦ ਕੀਤਾ ਸੀ ਪਰ ਇਹ ਕਹਿਣ ਲੱਗੇ ਕਿ ਅਸੀਂ ਵੀ ਸਿੱਖ ਹਾਂ, ਗੁਰਦੁਆਰੇ ਜਾਣਾ ਸਾਡਾ ਵੀ ਧਰਮ ਹੈ। ਸਾਨੂੰ ਕੋਈ ਰੋਕ ਨਹੀਂ ਸਕਦਾ। ਦੋ ਫ਼ੌਜੀ ਗੋਰਿਆਂ ਨੇ ਭਾਈ ਸੁਲਤਾਨ ਸਿੰਘ ਨੂੰ ਆ ਕੇ ਕਿਹਾ ਕਿ ਸਾਡੇ ਨਾਲ ਫੁਟਬਾਲ ਖੇਡੋ। ਪਰ ਉਸ ਸ਼ੇਰ ਨੇ ਉੱਤਰ ਦਿੱਤਾ ਕਿ ਹੁਣੇ ਤਾਂ ਤੁਸਾਂ ਨੇ ਸਾਡੇ ਸਿਰਾਂ ਨਾਲ ਫੁਟਬਾਲ ਖੇਲਿਆ ਹੈ ਤੇ ਮੈਂ ਹੁਣ ਤੁਹਾਡੇ ਨਾਲ ਫੁਟਬਾਲ ਕਿਸ ਤਰ੍ਹਾਂ ਖੇਲ ਸਕਦਾ ਹਾਂ ? ਇਸ ਤੇ ਉਹ ਮੁੜ ਗਏ।

ਭਾਈ ਸੁਲਤਾਨ ਸਿੰਘ ਬੀ. ਏ. ਪੜ੍ਹੇ ਹੋਏ ਸਨ। ਪੰਜਾਬੀ ਦੇ ਸ਼ਾਇਰ (ਕਵੀ) ਵੀ ਸਨ, ਹਿੰਦੀ ਵੀ ਜਾਣਦੇ ਸਨ। ਤਕਰੀਬਨ ਛੇ ਸਾਲ ਕੈਦ ਕੱਟਣ ਪਿੱਛੋਂ ਤਪਦਿਕ ਦੀ ਨਾਮੁਰਾਦ ਬੀਮਾਰੀ ਨਾਲ ਬਿਲਕੁਲ ਕਮਜ਼ੋਰ ਹੋ ਗਏ। ਨਾਭਾ ਰਿਆਸਤ ਦੇ ਹਾਕਮਾਂ ਨੇ ੧੦੦੦) ਜੁਰਮਾਨਾ ਲੈ ਕੇ ਰਿਹਾ ਕਰ ਦਿੱਤੇ, ਪਰ, ਪਿੰਡ ਜਾ ਕੇ ਛੇਤੀ ਹੀ ਚੜ੍ਹਾਈ ਕਰ ਗਏ। ਆਪ ਜ਼ਿਲ੍ਹਾ ਸਿਆਲਕੋਟ ਦੇ ਵਸਨੀਕ ਸਨ।

ਦੂਸਰਾ ਸ਼ਹੀਦੀ ਜਥਾ ਜੈਤੋ ਪੁੱਜਣ ਵਾਲਾ ਸੀ, ਇਸ ਵਾਸਤੇ ੧੨-੩-੧੯੨੪ ਨੂੰ ਸਾਨੂੰ ਨਾਭਾ ਕਾਰਖਾਸ ਵਿਚ ਜਾ ਡੱਕਿਆ ਤੇ ੧੪-੫-੧੯੨੪ ਨੂੰ ਦਫ਼ਾ ੧੨੨,

੩੯੨, ੩੦੭, ੧੪੪, ੧੪੯ ਤਾਅਜ਼ੀਰਾ ਤੇ ਹਿੰਦ ਹੇਠ ਚਾਲਾਨ ਪੇਸ਼ ਕਰ ਦਿੱਤਾ। ਹਾਕਮਾਂ ਨੇ ਦੋ ਗੱਡੇ ਆਪਣੇ ਕੋਲੋਂ ਟੁੱਟੇ-ਫੁੱਟੇ ਹਥਿਆਰਾਂ ਬੰਦੂਕਾਂ ਤੇ ਪਸਤੌਲਾਂ, ਗੰਡਾਸੇ, ਛਵ੍ਹੀਆਂ, ਬਰਛੀਆਂ ਡਾਂਗਾਂ ਤੇ ਸੋਟਿਆਂ ਦੇ ਭਰ ਕੇ ਕਿਲ੍ਹੇ ਵਿਚ ਲਿਆ ਖੜ੍ਹੇ ਕੀਤੇ ਤੇ ਕਿਹਾ ਕਿ ਇਹ ਸਾਰਾ ਅਸਲਾ ਸ਼ਹੀਦੀ ਜਥੇ ਤੇ ਉਸ ਦੇ ਨਾਲ ਦੀ ਸੰਗਤ ਪਾਸੋਂ ਨਿਕਲਿਆ ਹੈ ਤੇ ਹੇਠ ਲਿਖੇ ੨੨ ਸਿੰਘ-ਸਿੰਘਣੀਆਂ ਦੇ ਖ਼ਿਲਾਫ਼ ਕੇਸ ਚਲਾ ਕੇ ਉਹਨਾਂ ਨੂੰ ੧-੭-੧੯੨੪ (੧੮ ਹਾੜ ਸੰਮਤ ੧੯੮੧) ਨੂੰ ਕੈਦ ਕਰ ਦਿੱਤਾ:-

(੧) ਭਾਈ ਸੁੱਚਾ ਸਿੰਘ ਪਿੰਡ ਰੋਡੇ ਜ਼ਿਲ੍ਹਾ ਫੀਰਜ਼ੋਪੁਰ : ੧੦ ਸਾਲ ਕੈਦ ਸਖ਼ਤ ਤੇ ੧੦੦੦) ਜੁਰਮਾਨਾ, ਨਹੀਂ, ਤਾਂ ਹੋਰ ਦੋ ਸਾਲ ਕੈਦ।

ਇਸ ਪ੍ਰਕਾਰ ਹੇਠਾਂ ਦਰਜ ਸਿੰਘਾਂ ਨੂੰ ਸੱਤ-ਸੱਤ ਸਾਲ ਕੈਦ ਸਖ਼ਤ, ਇਕ-ਇਕ ਹਜ਼ਾਰ ਰੁਪਏ ਜੁਰਮਾਨਾ, ਨਹੀਂ ਤਾਂ ਹੋਰ ਡੇਢ-ਡੇਢ ਸਾਲ ਕੈਦ।

(੨) ਊਧਮ ਸਿੰਘ ਜਥੇਦਾਰ, ਖ਼ਾਸ ਵਰਪਾਲ, ਜ਼ਿਲ੍ਹਾ ਅੰਮ੍ਰਿਤਸਰ।
(੩) ਭਾਈ ਦੁੱਲਾ ਸਿੰਘ, ਪਿੰਡ ਰੋਡੇ, ਜ਼ਿਲ੍ਹਾ ਫੀਰੋਜ਼ਪੁਰ।
(੪) ਭਾਈ ਸੋਹਨ ਸਿੰਘ, ਪਿੰਡ ਰੋਡੇ, ਜ਼ਿਲ੍ਹਾ ਫੀਰੋਜ਼ਪੁਰ।
(੫) ਭਾਈ ਇੰਦਰ ਸਿੰਘ, ਪਿੰਡ ਰੋਡੇ, ਜ਼ਿਲ੍ਹਾ ਫੀਰੋਜ਼ਪੁਰ।
(੬) ਬਾਈ ਬਚਿੱਤਰ ਸਿੰਘ, ਪਿੰਡ ਲੰਡੇ, ਜ਼ਿਲ੍ਹਾ ਫੀਰੋਜ਼ਪੁਰ।
(੭) ਭਾਈ ਧੰਨਾ ਸਿੰਘ, ਪਿੰਡ ਰੋਡੇ, ਜ਼ਿਲ੍ਹਾ ਫੀਰੋਜ਼ਪੁਰ।
(੮) ਭਾਈ ਕੜਾਕਾ ਸਿੰਘ (ਭਗਵਾਨ ਸਿੰਘ), ਪਿੰਡ ਡੋਹਿਕ, ਜ਼ਿਲ੍ਹਾ ਫੀਰੋਜ਼ਪੁਰ।
(੯) ਭਾਈ ਸੁਲਤਾਨ ਸਿੰਘ ਕੰਪਨੀ ਕਮਾਂਡਰ, ਜ਼ਿਲ੍ਹਾ ਸਿਆਲਕੋਟ। ਇਨ੍ਹਾਂ ਦੀ ਦਿਮਾਗ਼ੀ ਹਾਲਤ ਖ਼ਰਾਬ ਹੋਣ ਕਰ ਕੇ ਉਸ ਦੇ ਵਾਰਸ ੧੦੦੦) ਜੁਰਮਾਨਾਂ ਦੇ ਕੇ ੨੦-੧-੧੯੩੦ ਨੂੰ ਰਿਹਾਅ ਕਰਵਾ ਲਿਆਏ, ਬਾਕੀ ੧੨-੩-੧੯੩੧ ਨੂੰ ਰਿਹਾਅ ਹੋਏ।
(੧੦) ਭਾਈ ਕੇਹਰ ਸਿੰਘ, ਰਾਏ ਪੁਰ, ਜ਼ਿਲ੍ਹਾ ਲੁਧਿਆਣਾ।
(੧੧) ਭਾਈ ਰਾਮ ਸਿੰਘ, ਪਿੰਡ ਬਿਲਗਾ, ਜ਼ਿਲ੍ਹਾ ਜਲੰਧਰ।
(੧੨) ਬਾਈ ਹਰਨਾਮ ਸਿੰਘ, ਰਿਆਸਤ ਨਾਭਾ (ਜੇਲ੍ਹ ਵਿਚ ਨਮੂਨੀਏ ਨਾਲ ੨੬-੧-੧੯੨੮ ਨੂੰ ਸ਼ਹੀਦ ਹੋ ਗਏ।
(੧੩) ਭਾਈ ਭਾਨ ਸਿੰਘ ਰਾਗੀ, ਜ਼ਿਲ੍ਹਾ ਫੀਰੋਜ਼ਪੁਰ।
(੧੪) ਭਾਈ ਉਜਾਗਰ ਸਿੰਘ, ਪਿੰਡ ਭਲੂਰ, ਜ਼ਿਲ੍ਹਾ ਫੀਰੋਜ਼ਪੁਰ।
(੧੫) ਭਾਈ ਪਾਲਾ ਸਿੰਘ, ਪਿੰਡ ਸਮਾਧ ਭਾਈ, ਜ਼ਿਲ੍ਹਾ ਫੀਰੋਜ਼ਪੁਰ।
(੧੬) ਭਾਈ ਬਾਬੂ ਸਿੰਘ (ਸਰਵਣ ਸਿੰਘ), ਪਿੰਡ ਕਲਿਆਣ ਇਲਾਕਾ ਬਾਹੀਆ, (ਫੀਰੋਜ਼ਪੁਰ)।
(੧੭) ਭਾਈ ਮਾਨ ਸਿੰਘ, ਜ਼ਿਲ੍ਹਾ ਲੁਧਿਆਣਾ।
(੧੮) ਭਾਈ ਸ਼ੇਰ ਸਿੰਘ, ਤਹਿਸੀਲ ਅਜਨਾਲਾ (ਅੰਮ੍ਰਿਤਸਰ)।

ਹੇਠ ਲਿਖੇ ਬਿਰਧ ਸਿੰਘਾਂ ਨੂੰ ਪੰਜ-ਪੰਜ ਸਾਲ ਕੈਦ ਸਖ਼ਤ ਤੇ ਇਕ-ਇਕ ਹਜ਼ਾਰ

ਜੁਰਮਾਨਾ, ਨਹੀਂ ਤਾਂ ਇਕ-ਇਕ ਸਾਲ ਹੋਰ ਕੈਦ।

(੧੯) ਭਾਈ ਹਰਨਾਮ ਸਿੰਘ, ਪਿੰਡ ਢੋਟੀਆਂ, ਜ਼ਿਲ੍ਹਾ ਫ਼ੀਰੋਜ਼ਪੁਰ।

(੨੦) ਭਾਈ ਛੱਜੂ ਸਿੰਘ ਖ਼ਾਸ ਨਾਭਾ।

(੨੧) ਮਾਈ ਕਿਸ਼ਨ ਕੌਰ, ਪਿੰਡ ਕਾਉਂਕੇ, ਜ਼ਿਲ੍ਹਾ ਲੁਧਿਆਣਾ। ੪ ਸਾਲ ਮਹਿਜ਼ ਕੈਦ। ਸ਼ਹੀਦੀ ਜਥੇ ਦੇ ਦੋ ਮੈਂਬਰ ਤੇ ਇਕ ਪਬਲਿਕ ਦਾ ਆਦਮੀ ਸੁਲਤਾਨੀ ਗਵਾਹ (ਵਾਹਦਾ ਮੁਆਫ਼) ਸਨ। ਜਦੋਂ ਸਾਨੂੰ ਕੈਦ ਸੁਣਾ ਦਿੱਤੀ, ਉਹਨਾਂ ਨੂੰ ਰਿਹਾਅ ਕਰ ਦਿੱਤਾ। ਅਸੀਂ ਪੂਰੀ ਕੈਦ ਕੱਟ ਕੇ ੩੦-੬-੧੯੨੮ ਨੂੰ ਰਿਹਾਅ ਹੋਏ।

(੨੨) ਇਕ ਬੀਬੀ (ਫ਼ੀਰੋਜ਼ਪੁਰ)।

ਜਦ ਤੋਂ ਅਕਾਲੀ ਲਹਿਰ ਸ਼ੁਰੂ ਹੋਈ ਤੇ ਸਰਕਾਰ ਨੂੰ ਸਜ਼ਾਵਾਂ ਦੇਣ ਲਈ ਮੈਜਿਸਟਰੇਟ ਦੀ ਲੋੜ ਪਈ, ਤਾਂ ਉਸ ਨੇ ਇਸ ਕੰਮ ਲਈ ਲਾਲਾ ਅਮਰ ਨਾਥ ਨੂੰ ਸਪੈਸ਼ਲ ਮੈਜਿਸਟਰੇਟ ਨਿਯਤ ਕਰ ਦਿੱਤਾ। ਸਭ ਤੋਂ ਪਹਿਲਾਂ ੭-੧੧-੧੯੨੧ ਨੂੰ ਇਸੇ ਨੇ ਹੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੀਆਂ ਪ੩ ਚਾਬੀਆਂ ਸ: ਸੁੰਦਰ ਸਿੰਘ ਰਾਮਗੜ੍ਹੀਆ ਸਰਬਰਾਹ ਤੋਂ ਲਈਆਂ ਸਨ। ਬਾਬਾ ਗੁਰਦਿੱਤ ਸਿੰਘ ਕਾਮਾ-ਗਾਟਾ-ਮਾਰੂ ਵਾਲਿਆਂ ਨੂੰ ਇਹਨਾਂ ਹੀ ਪੰਜ ਸਾਲ ਦੀ ਸਜ਼ਾ ਦਿੱਤੀ ਸੀ। ਚਾਬੀਆਂ ਖੋਹਣ ਵਾਲੇ ਹਾਕਮ ਵੀ ਇਹੋ ਰਾਇ ਸਾਹਿਬ ਸਨ ਤੇ ਫਿਰ ਬਾਬਾ ਖੜਕ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਗੁ: ਪ੍ਰ: ਕਮੇਟੀ ਨੂੰ ਵਾਪਸ ਚਾਬੀਆਂ ਲਿਆ ਕੇ ਦੇਣ ਵਾਲੇ ਵੀ ਏਹੀ। ਮੋਰਚਾ ਗੁਰੂ ਕਾ ਬਾਗ਼, ਜ਼ਿਲ੍ਹਾ ਅੰਮ੍ਰਿਤਸਰ, ਦੇ ਮੁਕੱਦਮੇ ਵਿਚ ਵੀ ਆਪ ਹੀ ਸਿੰਘਾਂ ਕੈਦ ਸੁਣਾਂਦੇ ਰਹੇ। ਮੋਰਚਾ ਜੈਤੋ ਸਮੇਂ ਵੀ ਆਪ ਸਰਕਾਰ ਵੱਲੋਂ ਨਾਭਾ ਭੇਜੇ ਗਏ ਤੇ ਨਾਲ ਹੀ ਆਪ ਨੂੰ ਸੈਸ਼ਨ ਜੱਜ ਦੇ ਅਖ਼ਤਿਆਰ ਭੀ ਦਿੱਤੇ ਗਏ। ਆਪ ਨੇ ਹੀਰਾ ਮਹਿਲ ਕਚਹਿਰੀ ਲਾ ਕੇ ਇਕ ਤਰਫ਼ਾ ਮੁਕੱਦਮਾ ਸੁਣਿਆ, ਕਿਉਂ ਜੋ ਸਾਡੇ (ਮੁਜ਼ਲਮਾਂ) ਵੱਲੋਂ ਕੋਈ ਵਕੀਲ ਆਦਿ ਸ਼੍ਰੋ: ਕਮੇਟੀ ਵੀ ਨਾਭੇ ਨਹੀਂ ਸੀ ਭੇਜ ਸਕਦੀ, ਇਸ ਵਾਸਤੇ ਅਸਾਂ ਅਦਾਲਤੀ ਕਾਰਵਾਈ ਦਾ ਬਾਈਕਾਟ ਕਰ ਦਿੱਤਾ ਤੇ ਗਵਾਹਾਂ ਆਦਿ ਤੇ ਜਿਰਹ ਵਗੈਰਾ ਨਾ ਕੀਤੀ। ਸਾਡੇ ਖ਼ਿਲਾਫ਼ ਰਿਆਸਤ ਨਾਭੇ ਦੇ ਪੁਲਿਸ ਅਫ਼ਸਰ, ਫ਼ੌਜੀ ਗੋਰੇ, ਜ਼ਿਲ੍ਹਾ ਫ਼ੀਰੋਜ਼ਪੁਰ ਦਾ ਪੁਲਿਸ ਕਪਤਾਨ ਤੇ ਹੋਰ ਪੇਂਡੂਆਂ ਦੀਆਂ ਸ਼ਹਾਦਤਾਂ ਹੋਈਆਂ, ਜਿਨ੍ਹਾਂ ਨੇ ਇਹ ਕਿਹਾ ਕਿ ਗੋਲੀ ਪਹਿਲਾਂ ਜਥੇ ਵਾਲਿਆਂ ਨੇ ਚਲਾਈ ਪਰ ਉਹ ਕਿਸੇ ਨੂੰ ਲੱਗੀ ਨਹੀਂ, ਇਕ ਪੇਂਡੂ ਦੀ ਪੱਗ ਦੇ ਕੋਲ ਦੀ ਲੰਘ ਗਈ ਤੇ ਦੂਜੇ ਦੇ ਕੰਨ ਕੋਲੋਂ ਸਾਂ-ਸਾਂ ਕਰਦੀ ਅੱਗੇ ਨਿਕਲ ਗਈ। ਮੈਜਿਸਟਰੇਟ ਦੀ ਹੁਸ਼ਿਆਰੀ ਵੇਖਣ ਵਾਸਤੇ ਮੈਂ ਇਕ ਫ਼ੌਜੀ ਗੋਰੇ ਗਵਾਹ ਤੇ ਹਾਕਮ ਦੇ ਆਖਣ 'ਤੇ ਜਿਰਹ ਕੀਤੀ ਕਿ ਇਸ (ਗਵਾਹ) ਨੇ ਗਵਾਹੀ ਦੇਣ ਤੋਂ ਪਹਿਲਾਂ ਸੁਗੰਧ ਨਹੀਂ ਖਾਧੀ। ਹਾਕਮ ਨੇ ਉੱਤਰ ਦਿੱਤਾ ਕਿ ਇਸ ਨੇ ਕਸਮ ਉਠਾਈ ਹੈ, ਮੈਂ ਕਿਹਾ ਨਹੀਂ, ਬੜੀ ਬਹਿਸ ਹੋਈ, ਅਖ਼ੀਰ ਮੈਂ ਕਿਹਾ ਕਿ ਗਵਾਹ ਨੂੰ ਹੀ ਪੁੱਛ ਲਵੋ ਕਿ ਕੀ ਇਸ ਨੇ ਹਲਫ਼ ਲਿਆ ਹੈ। ਜਦ ਹਾਕਮ ਨੇ ਪੁੱਛਿਆ ਤਾਂ ਉਸ ਉੱਤਰ ਦਿੱਤਾ ਕਿ ਨਾ ਮੈਨੂੰ ਕਿਸੇ

ਨੇ ਸੌਂਹ ਖਾਣ ਲਈ ਕਿਹਾ ਤੇ ਨਾ ਹੀ ਮੈਂ ਅਜਿਹਾ ਕੀਤਾ ਹੈ। ਹਾਕਮ ਨੇ ਕਿਹਾ ਕਿ ਹੁਣ ਸੁਗੰਧ ਖਾਓ, ਉਸ ਨੇ ਅਜਿਹਾ ਕੀਤਾ ਤੇ ਫਿਰ ਉਸ ਦੀ ਦੋਬਾਰਾ ਸਾਰੀ ਗਵਾਹੀ ਹੋਈ। ਅਜਿਹੇ ਹੁਸ਼ਿਆਰ ਹਾਕਮ ਨੇ ੯੦ ਫੁਲ ਸਕੇਪ ਸਫ਼ੇ ਅੰਗਰੇਜ਼ੀ ਵਿਚ ਸਾਨੂੰ ਉਪਰੋਕਤ ਸਜ਼ਾਵਾਂ ਦੇਣ ਵਾਸਤੇ ਲਿਖੇ ਪਰ ਜਦ ਇਹ ਫ਼ੈਸਲਾ ਅਖ਼ਬਾਰਾਂ ਵਿਚ ਛਪਿਆ ਤੇ ਉਹਨੀਂ ਦਿਨੀਂ ਸ਼੍ਰੋਮਣੀ ਕਮੇਟੀ ਦੇ ਲੀਡਰਾਂ ਦਾ ਪਹਿਲਾਂ ਜਥਾ ਲਾਹੌਰ ਸ਼ਾਹੀ ਕਿਲ੍ਹੇ ਵਿਚ ਬੰਦ ਸੀ ਤੇ ਇਕ ਗੋਰੇ ਮੈਜਿਸਟਰੇਟ ਦੇ ਰੂਬਰੂ ਉਸ 'ਤੇ ਬਗ਼ਾਵਤ ਦਾ ਕੇਸ ਚੱਲ ਰਿਹਾ ਸੀ। ਉਹਨਾਂ ਕੌਮੀ ਲੀਡਰਾਂ ਵਿਚ ਮਸ਼ਹੂਰ ਵਕੀਲ, ਪੰਜਾਬ ਕੌਂਸਲ ਦੇ ਛੋਟੇ ਪ੍ਰਧਾਨ ਸ: ਬ: ਸ: ਮਹਿਤਾਬ ਸਿੰਘ ਜੀ ਬੈਰਿਸਟਰ ਭੀ ਸਨ। ਇਹਨਾਂ ਨੇ ਲਾਲਾ ਅਮਰ ਨਾਥ ਨੂੰ ਪਹਿਲਾਂ ਮੈਜਿਸਟਰੇਟ ਬਣਵਾਇਆ ਸੀ, ਇਸ ਵਾਸਤੇ ਇਹ ਰਾਇ ਸਾਹਿਬ ਦੀ ਕਾਬਲੀਅਤ ਤੋਂ ਚੰਗੀ ਤਰ੍ਹਾਂ ਜਾਣੂੰ ਸਨ। ਜਦ ਸਰਦਾਰ ਜੀ ਨੇ ਸਾਡੇ ਕੇਸ ਦਾ ਫ਼ੈਸਲਾ ਅਖ਼ਬਾਰਾਂ ਵਿਚ ਪੜ੍ਹਿਆ, ਤਾਂ ਉਹਨਾਂ ਵੇਖਦੇ ਸਾਰ ਹੀ ਕਹਿ ਦਿੱਤਾ ਕਿ ਇਹ ਅੰਗਰੇਜ਼ੀ ਲਾਲਾ ਅਮਰ ਨਾਥ ਦੀ ਨਹੀਂ। ਅਗਰ ਇਹ ਫ਼ੈਸਲਾ ਲਾਲਾ ਜੀ ਨੇ ਖ਼ੁਦ ਲਿਖਿਆ ਹੈ, ਤਾਂ ਮੈਂ ਹੁਣ ਉਹਨਾਂ ਨੂੰ ੫੦੦) ਇਨਾਮ ਵਜੋਂ ਦੇਣਾ ਹਾਂ ਅਗਰ ਉਹ ਏਹੀ ਫ਼ੈਸਲਾ ਦੋਬਾਰਾ ਇਕੱਠੇ ਬੈਠ ਕੇ ਲਿਖ ਦੇਣ। ਪਰ ਇਸ ਚੈਲੰਜ ਨੂੰ ਨਾ ਤਾਂ ਸਰਕਾਰ ਨੇ ਅਰ ਨਾ ਹੀ ਲਾਲਾ ਜੀ ਨੇ ਖ਼ੁਦ ਮਨਜ਼ੂਰ ਕੀਤਾ। ਕਰਦੇ ਭੀ ਕਿਸ ਤਰ੍ਹਾਂ ? ਉਹ ਫ਼ੈਸਲਾ ਤਾਂ ਵਾਇਸਰਾਇ ਦੇ ਦਫ਼ਤਰ ਦੇ ਇਕ ਅੰਗਰੇਜ਼ ਦਾ ਲਿਖਿਆ ਹੋਇਆ ਸੀ। ਅੰਗਰੇਜ਼ੀ ਦਸਦੀ ਸੀ ਕਿ ਇਹ ਕਿਸੇ ਹਿੰਦੋਸਤਾਨੀ ਦੀ ਨਹੀਂ ਬਲਕਿ ਅੰਗਰੇਜ਼ ਦੀ ਲਿਖਤ ਹੈ।

ਮੁਕੱਦਮੇ ਦੇ ਦੌਰਾਨ ਕਿਸੇ ਅਖ਼ਬਾਰ ਦਾ ਪੱਤਰ-ਪ੍ਰੇਰਕ, ਕੋਈ ਵਕੀਲ, ਸ਼੍ਰੋ: ਕਮੇਟੀ ਜਾਂ ਹੋਰ ਕਿਸੇ ਸਿੱਖ ਜਮਾਤ ਦਾ ਕੋਈ ਪ੍ਰਤੀਨਿਧ ਯਾ ਕਾਂਗਰਸ ਦਾ ਰੀਪੋਰਟਰ ਕਾਰਵਾਈ ਨੋਟ ਨਹੀਂ ਸੀ ਕਰ ਸਕਦਾ। ਕੋਈ ਆਦਮੀ ਬਿਨਾਂ ਆਗਿਆ ਐਡਮਿਨਿਸਟ੍ਰੇਟਰ ਨਾਭਾ ਰਿਆਸਤ ਦੀ ਹੱਦ ਅੰਦਰ ਪੈਰ ਨਹੀਂ ਸੀ ਪਾ ਸਕਦਾ।

ਅਖ਼ੀਰ ਇਕ ਸਵਤੰਤਰ ਗ਼ੈਰ ਸਰਕਾਰੀ ਪੜਤਾਲੀ ਕਮੇਟੀ ਦੀ ਰਾਹੀਂ ਕਤਲਾਮ ਜੈਤੋ ਦੀ ਖੋਜ ਕਰਾਉਣ ਵਾਸਤੇ ਸਿੱਖ ਕੌਮ ਨੇ ਸਰਕਾਰ ਨੂੰ ਚੈਲੰਜ ਕੀਤਾ ਅਤੇ ਵੰਗਾਰ ਕੇ ਕਿਹਾ ਕਿ ਸ਼ਹੀਦੀ ਜਥਾ ਤੇ ਸਿੱਖ ਸੰਗਤ ਪੁਰ ਆਪਣੇ ਲਗਾਏ ਦੂਸ਼ਨਾਂ ਨੂੰ ਸੱਚਾ ਸਾਬਤ ਕਰਨ ਵਾਸਤੇ ਮੈਦਾਨ ਵਿਚ ਆਵੇ, ਅਦਾਲਤੀ ਪੜਤਾਲ ਦੇ ਢਕੌਂਸਲੇ ਦੁਆਰਾ ਨਹੀਂ, ਸਗੋਂ ਉਹਨਾਂ ਆਦਮੀਆਂ ਦੀ ਇਕ ਕਮੇਟੀ ਦੁਆਰਾ, ਜਿਨਾਂ ਪੁਰ ਸਹਾਈ ਤੇ ਨਿਰਪੱਖਤਾ ਦਾ ਪਬਲਿਕ ਪੂਰਾ-ਪੂਰਾ ਭਰੋਸਾ ਰੱਖਦੀ ਹੋਵੇ ਕਿਉਂਕਿ ਪਬਲਿਕ ਖੋਜ ਦੇ ਚਾਨਣੇ ਅੱਗੇ ਝੂਠ ਕਦੇ ਛੁਪਿਆ ਨਹੀਂ ਰਹਿ ਸਕਦਾ। ਕਤਲਆਮ ਜੈਤੋ ਦੀ ਇਖ਼ਲਾਕੀ ਕਦਰ ਤੇ ਕੀਮਤ ਬੜੀ ਭਾਰੀ ਹੈ, ਕਤਲਾਮ ਦਾ ਜ਼ੁੰਮੇਂਵਾਰ ਬਦਮਾਸ਼ ਨੌਕਰ ਰੱਖ ਕੇ ਬੇਦੋਸਿਆਂ ਦੇ ਖ਼ੂਨ ਨਹਾਉਣ ਵਾਲਾ ਕੋਈ ਗ਼ੈਰ ਜ਼ੁੰਮੇਂਵਾਰ ਮਹੰਤ ਨਹੀਂ, ਸਗੋਂ ਆਪਣੇ ਆਪ ਨੂੰ ਸ਼ਾਇਸਤਾ ਅਖਵਾਣ ਵਾਲੀ ਇਕ ਵੱਡੀ ਸਰਕਾਰ ਹੈ, ਜਿਸ ਨੂੰ ਸ਼ਹੀਦੀ ਜਥੇ ਤੇ ਸਿੱਖ ਸੰਗਤ ਦਾ ਮੰਤਵ ਤੇ ਮਨੋਰਥ ਨੂੰ ਪ੍ਰਾਪਤ ਕਰਨ

ਦੇ ਢੰਗ ਪਹਿਲਾਂ ਤੋਂ ਭੀ ਚੰਗੀ ਤਰ੍ਹਾਂ ਮਾਲੂਮ ਸਨ, ਸਿੱਖ ਕੌਮ ਦੀ ਨਜ਼ਰ ਵਿਚ ਇਹ ਸ਼ਹੀਦੀ ਬੜੀ ਉੱਚੀ ਤੇ ਲਾ ਮਿਸਾਲ ਹੈ ਕਿਉਂਕਿ ਜਥਾ ਅਚਨਚੇਤ ਹੀ ਖ਼ੂਨ-ਖਰਾਬੇ ਦਾ ਸ਼ਿਕਾਰ ਨਹੀਂ ਹੋਇਆ ਬਲਕਿ ਰਵਾਨਗੀ ਤੋਂ ਹੀ ਜਥੇ ਨੂੰ ਇਹ ਨਿਸਚਾ ਸੀ ਕਿ ਉਹਨਾਂ ਨੇ ਧਰਮ ਖਾਤਰ ਅਮੋਲਕ ਕੁਰਬਾਨੀ ਦੇਣੀ ਹੈ, ਸਭ ਕੁਝ ਮਾਲੂਮ ਹੁੰਦੇ ਹੋਏ ਜਥਾ ਖਿੜੇ ਮੱਥੇ ਚਾਈਂ- ਚਾਈਂ ਆਪਣੀ ਕਿਸਮਤ ਦੀ ਖੇਡ ਵੇਖਣ ਗਿਆ, ਗੋਲੀ ਨੂੰ ਸੀਨੇ 'ਤੇ ਸਹਾਰਿਆ, ਡਾਂਗਾਂ ਖਾਧੀਆਂ, ਭੁੱਖ, ਪਿਆਸ ਤੇ ਸਰਦੀ ਗਰਮੀ ਦੇ ਕਸ਼ਟ ਝੱਲੇ। ਸ਼ਹੀਦੀ ਦੇ ਉੱਚ ਦਰਜੇ ਨੂੰ ਪ੍ਰਾਪਤ ਕੀਤਾ ਤੇ ਇਸ ਤਰ੍ਹਾਂ ਗੁਰੂ ਮਹਾਰਾਜ ਦੇ ਮੁਖਵਾਕ "ਸੂਰਾ ਸੋ ਪਹਿਚਾਨੀਏ ਜੋ ਲਰੇ ਦੀਨ ਕੋ ਹੇਤ ॥ ਪੁਰਜ਼ਾ ਪੁਰਜ਼ਾ ਕਟ ਮਰੇ, ਕਬਹੂ ਨਾ ਭਾਡੇ ਖੇਤ ॥" ਦੀ ਪਾਲਣਾ ਕਰਨ ਦਾ ਯਤਨ ਕੀਤਾ। ਪਰ ਪਿਆਰੇ ਗੁਰੂ ਦੇ ਦੁਆਰੇ ਜਾਣ ਅਤੇ ਪਾਠ ਕਰਨ ਦੇ ਧਾਰਮਿਕ ਹੱਕਾਂ ਦੀ ਸਵਤੰਤ੍ਰਤਾ ਪ੍ਰਾਪਤ ਕਰਨ ਦੇ ਯਤਨ ਵਿਚ ਦੁਨਿਆਵੀ ਹਕੂਮਤ ਦੀ ਜੁੱਤੀ ਜਿੰਨੀ ਪ੍ਰਵਾਹ ਨਹੀਂ ਕੀਤੀ।

ਜੈਤੋ ਵਿਚ ਹੋਏ ਕਤਲਾਮ ਸੰਬੰਧੀ ਸਵਾਲ ਪੁੱਛਣ ਦੀ ਕਾਨੂੰਨੀ ਕੌਂਸਲ ਪੰਜਾਬ ਤੇ ਕਾਨੂੰਨੀ ਕੌਂਸਲ ਹਿੰਦ ਵਿਚ ਆਗਿਆ ਨਹੀਂ ਦਿੱਤੀ ਗਈ ਤੇ ਬਹਾਨਾ ਇਹ ਲਾਇਆ ਗਿਆ ਕਿ ਦੇਸ਼ੀ ਰਿਆਸਤਾਂ ਦੇ ਹਾਕਮਾਂ ਦੇ ਵਤੀਰੇ ਬਾਰੇ ਸਵਾਲ ਕਰਨ ਦੀ ਇਜਾਜ਼ਤ ਇਹਨਾਂ ਕੌਂਸਲਾਂ ਵਿਚ ਨਹੀਂ ਦਿੱਤੀ ਜਾ ਸਕਦੀ। ਹਾਲਾਂ ਕਿ ਸਚਾਈ ਇਹ ਹੈ ਜਦ ਤੋਂ ਮਹਾਰਾਜਾ ਨਾਭਾ ਨੂੰ ਜਬਰਨ ਗੱਦੀ ਤੋਂ ਉਤਾਰਿਆ ਗਿਆ ਹੈ, ਰਿਆਸਤ ਦੀ ਹਕੂਮਤ ਦੀ ਵਾਂਗਡੋਰ ਹਿੰਦ ਸਰਕਾਰ ਵੱਲੋਂ ਨਿਯਤ ਕੀਤੇ ਗਏ ਇਕ ਅੰਗਰੇਜ਼ ਅਫ਼ਸਰ (ਮਿਸਟਰ ਵਿਲਸਨ ਜੋਹਨਸਨ ਆਈ. ਸੀ. ਐਸ.) ਦੇ ਹੱਥ ਵਿਚ ਹੈ। ਪੰਜਾਬ ਸਰਕਾਰ ਤੇ ਹਿੰਦ ਸਰਕਾਰ ਦੋਹਾਂ ਨੇ ਕਤਲਾਮ ਜੈਤੋ ਦੀ ਪੁਸ਼ਟੀ ਕਰਨ ਵਾਲੇ ਐਲਾਨ ਕੱਢੇ ਅਤੇ ਜ਼ਿਲ੍ਹਿਆਂ ਦੇ ਅੰਗਰੇਜ਼ ਅਫ਼ਸਰ ਨਾਭੇ ਦੇ ਹਾਕਮ ਦੀ ਜ਼ਾਲਮਾਨਾ ਪਾਲਿਸੀ ਦੇ ਹੱਕ ਵਿਚ ਪ੍ਰਚਾਰ ਕਰਨ ਵਾਸਤੇ ਜੁੱਟੇ ਰਹੇ। ਇਥੋਂ ਤਕ ਕਿ ਇਸ ਮੋਰਚੇ ਦਾ ਖਰਚ ੧-ਰਿਆਸਤ ਨਾਭਾ ਦਾ ਅਤੇ ੨-ਹਿੰਦ ਸਰਕਾਰ ਦਾ ਸੀ। ਏਥੋਂ ਸਾਬਤ ਹੁੰਦਾ ਹੈ ਕਿ ਇਹ ਮੋਰਚਾ ਨਾ ਤਾਂ ਪੰਜਾਬ ਸਰਕਾਰ ਦੇ ਖ਼ਿਲਾਫ਼ ਸੀ ਅਤੇ ਨਾ ਹੀ ਹਿੰਦ ਸਰਕਾਰ ਦੇ। ਇਹ ਤਾਂ ਅੰਗਰੇਜ਼ ਹਕੂਮਤ ਨੇ ਸਿੱਖ ਕੌਮ ਨੂੰ ਦੁਨੀਆਂ ਦੇ ਤਖ਼ਤੇ ਤੋਂ ਮਿਟਾਉਣ ਵਾਸਤੇ ਸਾਰੀ ਸਕੀਮ ਗਿਣ ਮਿੱਥ ਕੇ ਇਸ ਦੇਸੀ ਰਿਆਸਤ ਦੇ ਅੰਦਰ ਜ਼ੋਰ ਅਜ਼ਮਾਈ ਕੀਤੀ। ਜਦ ਹਿੰਦ ਸਰਕਾਰ ਨੇ ਅਮਲੀ ਤੌਰ 'ਤੇ ਰਿਆਸਤ ਨਾਭਾ ਦੀ ਹਕੂਮਤ ਆਪਣੇ ਹੱਥ ਵਿਚ ਲੈ ਲਈ ਅਤੇ ਖੁਲਮਖੁਲ੍ਹੇ ਤਰੀਕੇ ਨਾਲ ਪ੍ਰਬੰਧਕ ਨਾਭਾ ਦੀ ਵੈਹਸ਼ੀਆਨਾ ਜਬਰ ਦੀ ਰਾਜਨੀਤੀ ਦੀ ਪੁਸ਼ਟੀ ਕੀਤੀ, ਤਾਂ ਕੌਂਸਲਾਂ ਅੰਦਰ ਕਤਲਾਮ ਜੈਤੋ ਵੇਲੇ "ਕਾਨੂੰਨ ਦੇ ਅੱਖਰੀ ਅਰਥਾਂ" ਦੀ ਓਟ ਲੈ ਕੇ ਖ਼ੂਨੀ ਸਾਕੇ ਉਤੇ ਵੀਚਾਰ ਕਰਨੋਂ ਇਨਕਾਰ ਕਰਨਾ ਤੇ ਟਾਲ ਦੇਣਾ ਸਖ਼ਤ ਬੇਇਨਸਾਫੀ ਤੇ ਧੱਕੇਸ਼ਾਹੀ ਨਹੀਂ ਸੀ ਤਾਂ ਹੋਰ ਕੀ ਸੀ ? ਕੀ ਗਵਰਨਮੈਂਟ ਨੇ ਕੌਂਸਲਾਂ ਵਿਚ ਵਿਚਾਰ ਦੀ ਆਗਿਆ ਇਸ ਵਾਸਤੇ ਨਹੀਂ ਦਿੱਤੀ ਕਿ ਉਹ ਦੇਸ਼

ਦੇ ਚੁਣੇ ਹੋਏ ਪ੍ਰਤੀਨਿਧਾਂ ਦੇ ਸੁਤੰਤਰ ਫ਼ੈਸਲੇ ਦੇ ਸਾਹਮਣੇ ਆਉਣ ਦਾ ਹੌਂਸਲਾ ਨਹੀਂ ਕਰਦੀ ?

ਹਾਕਮਾਂ ਦੇ ਬੇਵੱਸੇ ਕਹਿਰ ਦੀਆਂ ਲਹਿਰਾਂ ਸਿੱਖ ਕੌਮ ਦੇ ਧਾਰਮਿਕ ਜਜ਼ਬਾਤ ਦੀ ਚਟਾਨ ਨਾਲ ਇਕ ਵੇਰ ਪੂਰੇ ਜ਼ੋਰ ਨਾਲ ਟਕਰਾ ਰਹੀਆਂ ਸਨ। ਅੰਨ੍ਹੇ-ਵਾਹ ਗ੍ਰਿਫ਼ਤਾਰੀਆਂ, ਬੇਵਜਹ ਤਲਾਸ਼ੀਆਂ, ਜੁਰਮਾਨਿਆਂ ਦੀ ਨਾਜਾਇਜ਼ ਵਸੂਲੀ, ਜ਼ਬਰਦਸਤੀ ਕੁਰਕੀਆਂ, ਵਹਿਸ਼ੀਆਨਾ ਮਾਰ-ਕੁਟਾਈ, ਸਖ਼ਤ ਕੈਦਾਂ, ਜੇਲ੍ਹਾਂ ਦੇ ਤਸੀਹੇ ਤੇ ਕੌਮ ਦੇ ਦਿਮਾਗ਼ ਨੂੰ ਪਿੰਜਰੇ ਪਾ ਲੈਣਾ, ਇਹਨਾਂ ਵਿੱਚੋਂ ਸਰਕਾਰ ਦੀ ਕੋਈ ਭੀ ਚਾਲ ਸਿੱਖਾਂ ਦੇ ਇਖ਼ਲਾਕ, ਸਬਰ ਤੇ ਪੂਰਨ ਸ਼ਾਂਤਮਈ ਅੱਗੇ ਕਾਰਗਰ ਨਾ ਹੋਈ। ਜਾਬਰ ਹਾਕਮਾਂ ਦੇ ਹਾਰ ਗਏ ਕਹਿਰ ਦਾ ਅਖ਼ੀਰੀ ਸਹਾਰਾ ਗੋਲੀ ਚਲਾਣਾ ਸੀ। ਵਾਹਿਗੁਰੂ ਤੇ ਕਲਗੀਧਰ ਜੀ ਦੀ ਕਿਰਪਾ ਨਾਲ ਸਰਕਾਰ ਦਾ ਇਹ ਹਥਿਆਰ ਭੀ ਪੰਥ ਦੇ ਸੂਰਬੀਰਾਂ ਨੇ ਨਕਾਰਾ ਕਰ ਦਿੱਤਾ, ਵਰ੍ਹਦੀਆਂ, ਗੋਲੀਆਂ ਤੇ ਕਲਦਾਰ ਤੋਪਾਂ ਦੀ ਬੁਛਾੜ ਵਿਚ ਭੀ ਖਾਲਸੇ ਨੇ ਕਦਮ ਅੱਗੇ ਹੀ ਰੱਖਿਆ ਤੇ ਹਰ ਮੈਦਾਨ ਵਿਚ ਫ਼ਤਹਿ ਪਾਈ।

ਦੂਜਾ ਸ਼ਹੀਦੀ ਜਥਾ ੨੮ ਫਰਵਰੀ ੧੯੨੪ ਨੂੰ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ ਦੇ ਹਜ਼ੂਰੋਂ ਚੱਲਿਆ। ਜਥੇ ਨੂੰ ਵਿਦਾ ਕਰਨ ਵਾਸਤੇ ੪੦ ਹਜ਼ਾਰ ਤੋਂ ਵੱਧ ਸੰਗਤ ਇਕੱਤਰ ਹੋਈ, ਸਿੱਖ ਕੌਮ ਦੇ ਧਾਰਮਿਕ ਜਜ਼ਬਾਤ ਠਾਠਾਂ ਮਾਰ ਰਹੇ ਸਨ ਤੇ ਸ਼ਹੀਦੀ ਜਥੇ ਵਿਚ ਭਰਤੀ ਹੋਣ ਵਾਸਤੇ ਹਰ ਸ਼੍ਰੇਣੀ ਤੇ ਹਰ ਪੇਸ਼ੇ ਦੇ ਸਿੱਖਾਂ ਨੇ ਵੱਧ-ਵੱਧ ਕੇ ਜੋਸ਼ ਤੇ ਉਤਸ਼ਾਹ ਪ੍ਰਗਟ ਕੀਤਾ। ਲਾਗੇ ਦੇ ਪਿੰਡ ਦੇ ਇਕ ਸਿੰਘ ਨੇ ਪਹਿਲੇ ਜਥੇ ਨਾਲ ਜਾਣ ਲਈ ਬੜਾ ਯਤਨ ਕੀਤਾ ਪਰ ਕਿਸੇ ਖਾਸ ਘਰੋਗੀ ਧੰਧੇ ਕਰਕੇ ਸ਼ਾਮਲ ਨਾ ਹੋ ਸਕਿਆ, ਹੁਣ ਜਾਣ ਤੋਂ ਰੋਕਣ ਲਈ ਉਸ ਦੀ ਇਸਤਰੀ ਨੇ ਬੜੀ ਵਾਹ ਲਾਈ ਪਰ ਸਿੰਘ ਨੇ ਪਰਿਵਾਰ ਨੂੰ ਆਪਣੇ ਸਹੁਰੇ ਘਰ ਭੇਜ ਕੇ ਘਰ ਨੂੰ ਅੱਗ ਲੱਗਾ ਦਿੱਤੀ। ਇਸ ਤਰ੍ਹਾਂ ਘਰੋਗੀ ਧੰਧਿਆਂ ਦਾ ਫ਼ਿਕਰ ਚੁਕਾ ਕੇ ਨਿਸਚਿਤ ਇਸ ਜਥੇ ਵਿਚ ਭਰਤੀ ਹੋ ਕੇ ਚਲਾ ਗਿਆ। ਇਕ ਹੋਰ ਦਿਹਾਤੀ ਪ੍ਰੇਮੀ ਨੇ ਗਿਲਾ ਕੀਤਾ, "ਕਈ ਸਾਲ ਮੈਂ ਗੁਰੂ ਕੇ ਲੰਗਰ ਵਾਸਤੇ ਦਾਣੇ ਤੇ ਲੱਕੜਾਂ ਇਕੱਠੇ ਕਰਨ ਦੀ ਸੇਵਾ ਕਰਦਾ ਰਿਹਾ ਹਾਂ, ਕਾਰ ਸੇਵਾ ਵਿਚ ਭੀ ਹਿੱਸਾ ਲਿਆ (ਜੁਲਾਈ ੧੯੨੩ ਨੂੰ ਹੋਈ ਸੀ) ਪ੍ਰੰਤੂ ਪ੍ਰਬੰਧਕ ਮੈਨੂੰ ਜਥੇ ਨਾਲ ਜਾਣ ਦੀ ਆਗਿਆ ਨਹੀਂ ਦੇਂਦੇ ਤੇ ਮੈਨੂੰ ਗੁਰੂ ਦੇ ਵਾਸਤੇ ਆਪਣਾ ਸੀਸ ਕੁਰਬਾਨ ਕਰਨੋਂ ਰੋਕ ਕੇ ਮੇਰੇ ਨਾਲ ਬੇਇਨਸਾਫ਼ੀ ਕਰਦੇ ਹਨ ਤੇ ਆਪਣੇ ਲਿਹਾਜ਼ ਮੁਲਾਹਜ਼ੇ ਵਾਲਿਆਂ ਨੂੰ ਜਥੇ ਨਾਲ ਭੇਜਦੇ ਹਨ, ਸਿੱਖ ਭੀ ਆਪਣੇ ਮਿੱਤਰਾਂ ਦਾ ਪੱਖ ਕਰਨ ਲੱਗ ਪਏ ਹਨ" ਆਦਿ। ਇਕ ਬਿਰਧ ਸਿੰਘ ਨੇ ਕਿਹਾ "ਕੀ ਆਪ ਮੈਨੂੰ ਬਿਰਧ ਹੋਣ ਕਰ ਕੇ ਜਥੇ ਨਾਲ ਨਹੀਂ ਭੇਜਦੇ, ਆਪ ਦੇ ਕਈਆਂ ਜਵਾਨਾਂ ਨਾਲੋਂ ਮੈਂ ਤਕੜਾ ਹਾਂ। ਮੈਂ ਪੰਜ ਮੀਲ ਦੌੜ ਸਕਦਾ ਹਾਂ ਤੇ ਦੋ ਮਣ ਭਾਰ ਚੁੱਕ ਸਕਦਾ ਹਾਂ। ਜੇਲ੍ਹ ਵਿਚ ਭੀ ਰਿਹਾ ਹਾਂ ਤੇ ਕਦੇ ਸਰਕਾਰ ਪਾਸੋਂ ਮੁਆਫ਼ੀ ਮੰਗ ਕੇ ਰਿਹਾ ਨਹੀਂ ਹੋਇਆ ਤੇ ਸਿੱਖੀ ਦੇ ਨਾਮ ਨੂੰ ਕਦੇ ਲਾਜ ਨਹੀਂ ਲਾਈ। ਮੈਨੂੰ ਭੀ ਸ਼ਹੀਦੀ ਦਾ ਤਾਜ ਪ੍ਰਾਪਤ ਕਰਨ ਵਾਸਤੇ ਜਾਣ ਦੇਵੋ।

ਬਥੇਰਾ ਚਿਰ ਜੀਉ ਲਿਆ ਹੈ। ਕਈ ਨੌਜਵਾਨਾਂ ਨੇ ਜਥੇ ਨਾਲ ਨਾ ਭੇਜੇ ਜਾਣ ਕਰ ਕੇ ਖੂਹਾਂ ਵਿਚ ਛਾਲਾਂ ਮਾਰ ਦਿੱਤੀਆਂ। ਕਈ ਸਿੱਖ ਜੈਤੋ ਜਾਣ ਤੋਂ ਪਹਿਲਾਂ ਆਪਣੀਆਂ ਜਾਇਦਾਦਾਂ ਸ਼੍ਰੋਮਣੀ ਕਮੇਟੀ ਦੇ ਨਾਮ ਲਵਾਉਣ ਦੀਆਂ ਵਸੀਅਤਾਂ ਕਰ ਗਏ। ਦੋ ਨੌਜਵਾਨ ਸਿੰਘ ਆਪਸ ਵਿਚ ਇਸ ਗੱਲ 'ਤੇ ਝਗੜ ਪਏ ਕਿ ਜੈਤੋ ਕੌਣ ਜਾਵੇ ? ਅਖ਼ੀਰ ਲਾਟਰੀ ਪਾਈ ਗਈ, ਜਿੱਤ ਜਾਣ ਵਾਲੇ ਨੇ ਖੁਸ਼ੀ ਨਾਲ ਛਾਲਾਂ ਮਾਰੀਆਂ ਤੇ ਹਾਰਨ ਵਾਲਾ ਨਿਰਾਸਤਾ ਦੇ ਹੰਝੂ ਕੇਰਦਾ ਰਹਿ ਗਿਆ। ਹਾਲਾਂ ਕਿ ਜਿੱਤਣ ਵਾਲੇ ਨੂੰ ਸ਼ਾਇਦ ਜੈਤੋ ਪੁੱਜ ਕੇ ਸੀਨੇ ਵਿਚ ਗੋਲੀ ਲੱਗੇਗੀ ਤੇ ਹਾਰਨ ਵਾਲਾ ਸਹੀ ਸਲਾਮਤ ਘਰ ਰਹੇਗਾ ਪਰ ਏਥੇ ਜਾਨ ਬਚਾਉਣ ਦਾ ਸਵਾਲ ਨਹੀਂ, ਸਗੋਂ ਕਲਗੀਧਰ ਪਿਤਾ ਜੀ ਦੇ ਅੰਮ੍ਰਿਤ ਦੀ ਸ਼ਕਤੀ ਦੇ ਕਾਰਨ ਬਲੀਦਾਨ ਦੇਣ ਦਾ ਚਾਅ ਹੈ। ਇਕ ਮਾਈ ਨੇ ਇਸੇ ਜਥੇ ਵਿਚ ਜਾਣ ਵਾਸਤੇ ਅਕਾਲ ਤਖ਼ਤ ਸਾਹਿਬ ਦੀ ਹਜ਼ੂਰ ਆਪਣੇ ਸਪੁੱਤਰ ਦੇ ਗਲ ਵਿਚ ਫੁੱਲਾਂ ਦਾ ਹਾਰ ਪਾਇਆ। ਉਸ ਮਾਈ ਦਾ ਇਕ ਸਪੁੱਤਰ ਪਹਿਲੇ ਜਥੇ ਵਿਚ ਸ਼ਹੀਦ ਹੋ ਚੁੱਕਾ ਸੀ, ਪੁੱਤਰ ਨੂੰ ਅਸੀਸ ਦੇਂਦੀ ਹੋਈ, ਮਾਈ ਨੇ ਇਹ ਬਚਨ ਕਹੇ :- "ਬਚੜਿਆ, ਧਰਮ ਖਾਤਰ ਆਪਣਾ ਸਰੀਰ ਕੁਰਬਾਨ ਕਰ ਕੇ ਮੇਰੀ ਕੁੱਖ ਸਫ਼ਲੀ ਕਰੀਂ"। ਬਹੁਤ ਸਾਰੀਆਂ ਮਾਈਆਂ ਨੇ ਆਪਣੇ ਪੁੱਤਰਾਂ ਦੇ ਗਲ, ਇਸਤਰੀਆਂ ਨੇ ਪਤੀਆਂ ਦੇ ਤੇ ਭੈਣਾਂ ਨੇ ਭਰਾਵਾਂ ਦੇ ਗਲੀਂ ਹਾਰ ਪਾਏ ਤੇ ਬੜੇ ਪਿਆਰ ਨਾਲ ਜੈਤੋ ਨੂੰ ਵਿਦਾ ਕੀਤਾ। ਇਕ ਸਿੱਖ ਦੇਵੀ ਨੇ ਜਥੇ ਨਾਲ ਜਾ ਰਹੇ ਆਪਣੇ ਪਤੀ ਨੂੰ ਜਦ ਦੋ ਬੀਮਾਰ ਬੱਚਿਆਂ ਦੀ ਦਸ਼ਾ ਚੇਤੇ ਕਰਾਈ, ਤਾਂ ਸਿੰਘ ਜੀ ਬੋਲੇ 'ਜੇ ਬੱਚੇ ਅਕਾਲ ਪੁਰਖ ਦੇ ਹੁਕਮ ਅੰਦਰ ਚੜ੍ਹਾਈ ਕਰ ਗਏ, ਤਾਂ ਉਹਨਾਂ ਦੇ ਸਸਕਾਰ ਵਾਸਤੇ ਲੱਕੜਾਂ ਘਰ ਬਹੁਤ ਪਈਆਂ ਹਨ, ਫਿਕਰ ਨਾ ਕਰੋ।' ਸਿੱਖਾਂ ਦਾ ਮੋਹ ਮਾਇਆ ਦਾ ਪਿਆਰ ਭੀ ਨਿਰਾਲਾ ਹੈ, ਸਿੱਖ ਕੌਮ ਦੀ ਧਾਰਮਿਕ ਸਵਤੰਤ੍ਰਤਾ ਦੇ ਜਜ਼ਬਾਤ ਦਾ ਅੰਦਾਜ਼ਾ ਲਾਉਣ ਵਾਸਤੇ ਕੇਵਲ ਉਪਰਲੀਆਂ ਦੋ ਤਿੰਨ ਮਿਸਾਲਾਂ ਹੀ ਕਾਫ਼ੀ ਹਨ। ਇਸ ਜਥੇ ਦੀ ਪਹੁੰਚ ਸਮੇਂ ੧੪-੩-੧੯੨੪ ਨੂੰ ਪੰਡਿਤ ਮਦਨ ਮਾਲਵੀਆ, ਸਃ ਗੁਲਾਬ ਸਿੰਘ, ਸਃ ਕਰਤਾਰ ਸਿੰਘ, ਮਿਃ ਡੀਃ ਪੀਃ ਸਿਨਹਾ ਐਮ. ਐਲ. ਏ., ਅਤੇ ਮਿਃ ਰੰਗਾ ਸਵਾਮੀਆਂ, ਮਿਃ ਵੇਦ ਮੂਰਤੀ ਅਤੇ ਕੇਃ ਐਸ. ਭੱਟ ਕੌਂਸਲ ਆਫ ਸਟੇਟ ਦੇ ਮੈਂਬਰ ਸਵੇਰੇ ੭-੩੦ ਵਜੇ ਪੁੱਜੇ ਹਨ।

ਪੰਜਾਬ ਸਰਕਾਰ ਵੱਲੋਂ ਪੰਜਾਬ ਕੌਂਸਲ ਦੇ ਤਿੰਨ ਮੈਂਬਰ ਸਃ ਜਵਾਹਰ ਸਿੰਘ, ਮਿਃ ਮਕਬੂਲ ਮੁਹੰਮਦ, ਤੇ ਮਿਃ ਦੂਲੀ ਚੰਦ ਇਕ ਦਿਨ ਪਹਿਲਾਂ ਹੀ ਪੁੱਜ ਗਏ ਸਨ, ਕਈ ਘੰਟੇ ਸਾਰਿਆਂ ਦੀ ਗੱਲਬਾਤ ਮਿਃ ਵਿਲਸਨ ਜੋਨਸਨ ਨਾਲ ਹੋਈ ਪਰ ਕੋਈ ਸਮਝੌਤਾ ਨਾ ਹੋ ਸਕਿਆ। ਉਹਨਾਂ ਸਾਰਿਆਂ ਵੇਖਿਆ ਕਿ ਜਥੇ ਪਾਸ ਸਿਵਾਏ ਕ੍ਰਿਪਾਨਾਂ (ਛੋਟੀਆਂ) ਦੇ ਹੋਰ ਕੁਝ ਨਹੀਂ ਤੇ ਨਾ ਹੀ ਨਾਭੇ ਦੀ ਹੱਦ ਅੰਦਰ ਕੋਈ ਹੋਰ ਫਾਲਤੂ ਆਦਮੀ ਉਹਨਾਂ ਨਾਲ ਦਾਖ਼ਲ ਹੋਇਆ। ਅਖ਼ੀਰ ਨਾਭਾ ਹਾਕਮ ਨੇ ਜਥੇ ਨੂੰ ਗ੍ਰਿਫ਼ਤਾਰ ਕਰ ਲਿਆ। ਇਸ ਪਰ ਪੰਥ ਵਿਚ ਬੜੀ ਹਲਚਲ ਮੱਚ ਗਈ। ਫਿਰ ਤੀਸਰਾ ਜਥਾ

ਗਿਆ ਤੇ ਐਡਮਿਨਿਸਟ੍ਰੇਟਰ ਨੇ ਲਾਲ ਝੰਡਾ ਗੱਡ ਕੇ ਕਿਹਾ ਕਿ ਅਗਰ ਅੱਗੇ ਆਓਗੇ, ਤਾਂ ਗੋਲੀ ਨਾਲ ਉਡਾ ਦਿੱਤੇ ਜਾਉਗੇ ਪਰ ਜਥੇ ਨੇ ਰਤੀ ਪ੍ਰਵਾਹ ਨਾ ਕੀਤੀ ਤੇ ਸਿੱਧਾ ਝੰਡੇ ਵਿਚ ਜਾ ਵੱਜਾ, ਗੋਲੀ ਚਲਾਣ ਦਾ ਕਿਸੇ ਨੂੰ ਹੀਆ ਨਾ ਪਿਆ ਤੇ ਫਿਰ ਗ੍ਰਿਫ਼ਤਾਰ ਕਰ ਲਿਆ।

ਏਸੇ ਤਰ੍ਹਾਂ ੧੮ ਜਥੇ ਪੰਜ-ਪੰਜ ਸੌ ਸਿੰਘਾਂ ਦੇ ਗ੍ਰਿਫ਼ਤਾਰ ਕੀਤੇ ਗਏ ਤੇ ਉਹਨਾਂ ਨੂੰ ਖ਼ਾਸ ਨਾਭਾ ਲੈ ਜਾ ਕੇ ਬੀੜਾਂ ਅੰਦਰ ਤਾਰਾਂ ਦੇ ਘੇਰੇ ਵਲ ਕੇ ਡੱਕੀ ਰੱਖਿਆ। ਜਦ ਸਰਕਾਰ ਭੀ ਆਪਣਾ ਸਾਰਾ ਤਾਣ ਲਾ ਕੇ ਥੱਕ ਗਈ ਤੇ ਸ਼੍ਰੋਮਣੀ ਕਮੇਟੀ ਨੇ ਵੀ ਆਪਣੇ ਬਲ ਦਾ ਇਮਤਿਹਾਨ ਕਰ ਲਿਆ ਤਾਂ ਅਖ਼ੀਰ ਸ਼ਰਤਾਂ ਮਨਵਾ ਕੇ ਰਾਜ਼ੀ ਨਾਵਾਂ ਕੀਤਾ। ੨੧-੭-੧੯੨੫ ਨੂੰ ਗੁ: ਗੰਗਸਰ ਜੈਤੋ ਵਿਖੇ ੧੦੧ ਅਖੰਡ ਪਾਠ ਆਰੰਭ ਕੀਤੇ ਗਏ ਤੇ ੬-੮-੧੯੨੫ ਨੂੰ ਭੋਗ ਪਿਆ। ਬੀੜਾਂ ਅੰਦਰ ਡੱਕੇ ਹੋਏ ਸ਼ਹੀਦੀ ਜਥਿਆਂ ਨੂੰ ਜਦ ਰਿਹਾਅ ਕਰਨ ਲੱਗੇ, ਤਾਂ ਉਹਨਾਂ ਕਿਹਾ ਕਿ ਪਹਿਲਾਂ ਸੈਂਟਰਲ ਜੇਲ੍ਹ ਨਾਭਾ ਵਿੱਚੋਂ ਪਹਿਲੇ ਸ਼ਹੀਦੀ ਜਥੇ ਦੇ ਜਥੇਦਾਰ ਤੇ ਉਸ ਦੇ ਸਾਥੀਆਂ ਨੂੰ ਲਿਆਓ, ਅਸੀਂ ਫਿਰ ਬਾਹਰ ਨਿਕਲਾਂਗੇ। ਪਰ ਲੀਡਰ ਸਮਝੌਤਾ ਕਰ ਚੁੱਕੇ ਸਨ, ਕਹਿਣ ਲੱਗੇ ਕਿ ਉਹ ਤੁਹਾਨੂੰ ਜੈਤੋ ਜ਼ਰੂਰ ਮਿਲ ਪੈਣਗੇ, ਜਥਿਆਂ ਨੇ ਇਹ ਗੱਲ ਵੀ ਨਾ ਮੰਨੀ। ਅਖ਼ੀਰ ਲੀਡਰਾਂ ਨੇ ਭਾਈ ਦੀਦਾਰ ਸਿੰਘ, ਪਿੰਡ ਭਸੀਣ, ਜ਼ਿਲ੍ਹਾ ਲਾਹੌਰ, ਜੋ ਕਿ ਉਸ ਵੇਲੇ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ ਦਾ ਮੁਖ ਸੇਵਾਦਾਰ ਸੀ, ਨੂੰ ਨਾਲ ਲਿਆ ਤੇ ਨਾਭੇ ਪੁੱਜੇ। ਉਸ ਨੇ ਜਾ ਕੇ ਕਿਹਾ ਕਿ ਤੁਸੀਂ ਅਕਾਲ ਤਖ਼ਤ ਸਾਹਿਬ ਦੇ ਹੁਕਮ ਨਾਲ ਆਏ ਹੋ ਤੇ ਮੈਂ ਹੁਣ ਅਕਾਲ ਤਖ਼ਤ ਸਾਹਿਬ ਦਾ ਮੁਖ ਸੇਵਾਦਾਰ ਹਾਂ, ਤੁਹਾਨੂੰ ਹੁਕਮ ਦੇਂਦਾ ਹਾਂ ਕਿ ਤੁਸੀਂ ਰਿਹਾ ਹੋ ਜਾਓ, ਪਹਿਲੇ ਜਥੇ ਵਾਲੇ ਤੁਹਾਨੂੰ ਜ਼ਰੂਰ ਗੰਗਸਰ ਮਿਲ ਪੈਣਗੇ। ਪਰ ਇਹ ਸਾਰੀ ਖੇਡ ਇਕ ਧੋਖਾ ਸੀ, ਜਦ ਜੈਤੋ ਭੀ ਪਹਿਲੇ ਜਥੇ ਵਾਲੇ ਨਾ ਪੁੱਜੇ, ਤਾਂ ਦੂਜੇ ਜਥਿਆਂ ਨੇ ਫਿਰ ਵਾ-ਵੇਲਾ ਕੀਤਾ। ਅੱਗੋਂ ਕਹਿਣ ਲੱਗੇ ਕਿ ਤਰਨ ਤਾਰਨ ਜ਼ਰੂਰ ਮਿਲ ਪੈਣਗੇ। ਜੇ ਉਥੇ ਆ ਕੇ ਪੁੱਛ ਕੀਤੀ ਤਾਂ ਉੱਤਰ ਦਿੱਤਾ ਕਿ ਹੁਣ ਅੰਮ੍ਰਿਤਸਰ ਆ ਹੀ ਜਾਣਗੇ। ਅਖ਼ੀਰ ਸਭ ਨੂੰ ਚਾਨਣ ਹੋ ਗਿਆ ਕਿ ਇਹਨਾਂ ਨੇ ੧੦੧ ਅਖੰਡ ਪਾਠ ਸ਼ਰਤਾਂ ਮੰਨ ਕੇ ਕੀਤੇ ਹਨ ਤੇ ਪਹਿਲੇ ਜਥੇ ਤੇ ਸੰਗਤ ਵਿੱਚੋਂ ਲੰਮੇ ਅਰਸੇ ਲਈ ਕੈਦ ਹੋਏ ੨੨ ਸਿੰਘਾਂ ਨੂੰ ਇਹਨਾਂ ਨੇ ਜੇਲ੍ਹੋਂ ਕੱਢਣਾ ਮੰਨ ਲਿਆ ਹੈ। ਸੋ ਇਹੀ ਗੱਲ ਹੋਈ, ਉਹ ਸਿੰਘ ਆਪਣੀਆਂ ਕੈਦਾਂ ਕੱਟ ਕੇ ਜੁਰਮਾਨੇ ਦੀਆਂ ਕੈਦਾਂ ਕੱਟ ਰਹੇ ਸਨ ਕਿ ਜਨਵਰੀ ੧੯੩੧ ਵਿਚ ਗਾਂਧੀ ਇਰਵਿਨ ਸਮਝੌਤਾ ਹੋ ਗਿਆ ਤੇ ਉਹ ੧੩-੩-੩੧ ਨੂੰ ਰਿਹਾਅ ਹੋਏ।*

---

* *ਏਸੇ ਵਾਸਤੇ ਗ਼ੈਰਮੁਲਕੀ ਨੇਤਾਵਾਂ ਦੀ ਰਾਏ ਹੈ ਕਿ ਸਿੱਖ ਕੌਮ ਬੜੀ ਬਹਾਦਰ ਤੇ ਤੇ ਦਲੇਰ ਹੈ, ਕੌਮ ਤੇ ਦੇਸ਼ ਵਾਸਤੇ ਜਾਨ ਵਾਰਨ ਨੂੰ ਮਾਮੂਲੀ ਗੱਲ ਸਮਝਦੀ ਹੈ। ਇਸ ਦੇ ਸਿਪਾਹੀ ਤਲੀ 'ਤੇ ਸਿਰ ਰੱਖ ਕੇ ਜੰਗ ਕਰਨਾ ਜਾਣਦੇ ਹਨ, ਪਰ ਅਫ਼ਸੋਸ ਕਿ ਇਸ ਕੌਮ ਨੂੰ ਲੀਡਰ (ਆਗੂ) ਚੰਗੇ ਨਹੀਂ ਮਿਲਦੇ ਤੇ ਜਦ ਜੀ ਚਾਹੇ ਇਸ ਭੋਲੀ ਭਾਲੀ ਕੌਮ ਨੂੰ ਵੇਚ ਖਾਂਦੇ ਹਨ, ਆਪਣੀ ਖ਼ੁਦਗਰਜ਼ੀ ਤੇ ਲੀਡਰੀ ਲਈ ਕੁਰਬਾਨੀ ਨੂੰ ਖੂਹ ਵਿਚ ਪਾ ਦੇਂਦੇ ਹਨ।*

## ਮੋਰਚਾ ਜੈਤੋ ਅਤੇ ਕਾਂਗਰਸ :-

ਅਕਾਲੀ ਲਹਿਰ ਦਾ ਆਰੰਭ ਦਸੰਬਰ ੧੯੨੦ ਤੋਂ ਹੁੰਦਾ ਹੈ। ਪਹਿਲਾਂ ਹਰਿਮੰਦਰ ਸਾਹਿਬ, ਅੰਮ੍ਰਿਤਸਰ, ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ, ਦਰਬਾਰ ਸਾਹਿਬ ਤਰਨ ਤਾਰਨ, ਗੁ: ਬਾਬੇ ਦੀ ਬੇਰ ਸਿਆਲਕੋਟ, ਗੁ: ਭਾਈ ਜੋਗਾ ਸਿੰਘ ਪੇਸ਼ਾਵਰ ਆਦਿ ਗੁਰਦੁਆਰਿਆਂ ਦੇ ਕਬਜ਼ੇ, ਬਗ਼ੈਰ ਕਿਸੇ ਸ਼੍ਰੋ: ਕਮੇਟੀ ਅਤੇ ਅਕਾਲੀ ਦੱਲ ਦੇ, ਕੇਵਲ ਖਾਲਸਾ ਸੈਂਟਰਲ ਦੀਵਾਨ ਅਰਥਾਤ ਸ਼੍ਰੋਮਣੀ ਪੰਥ ਮਿਲੌਨੀ ਜਥਾ ਮਾਝਾ (ਦਫ਼ਤਰ ਥਾਂ ਤੇ ਡਾ: ਛੇਹਰਟਾ, ਜ਼ਿਲ੍ਹਾ ਅੰਮ੍ਰਿਤਸਰ) ਦੇ ਸੇਵਕ ਬਿਨਾ ਕਿਸੇ ਲਾਲਚ ਅਰ ਲੋਭ ਦੇ ਆਪਣਾ ਤਨ, ਮਨ ਤੇ ਧਨ ਕੁਰਬਾਨ ਕਰ ਕੇ, ਲਏ। ੭-੧੧-੧੯੨੧ ਨੂੰ ਦਰਬਾਰ ਸਾਹਿਬ ਅੰਮ੍ਰਿਤਸਰ ਦੀਆਂ ਚਾਬੀਆਂ ਖੋਹ ਕੇ ਵਾਪਸ ਕੀਤੀਆਂ ਗਈਆਂ। ੨੧-੨-੧੯੨੧ ਨੂੰ ਨਾਨਕਾਣਾ ਸਾਹਿਬ ਦਾ ਸਾਕਾ ਹੋਇਆ, ਸਤੰਬਰ ੧੯੨੨ ਵਿਚ ਮੋਰਚਾ ਗੁਰੂ ਕਾ ਬਾਗ਼ ਜ਼ਿਲ੍ਹਾ ਅੰਮ੍ਰਿਤਸਰ, ਜੁਲਾਈ ੧੯੨੩ ਵਿਚ ਸੁਧਾਸਰ ਅੰਮ੍ਰਿਤਸਰ ਦੀ ਕਾਰ ਸੇਵਾ ਤੇ ਮਹਾਰਾਜਾ ਰਿਪੁਦਮਨ ਸਿੰਘ ਨਾਭਾ ਨੂੰ ਗੱਦੀਓਂ ਉਤਾਰਿਆ ਗਿਆ, ੨੧-੨-੧੯੨੪ ਨੂੰ ਜੈਤੋ ਵਿਖੇ ੫੦੦ ਸਿੰਘਾਂ ਦੇ ਪਹਿਲੇ ਸ਼ਹੀਦੀ ਜਥੇ ਤੇ ਗੋਲੀ ਚੱਲੀ, ੧੯੨੫ ਦੇ ਅਖ਼ੀਰ ਗੁਰਦੁਆਰਾ ਐਕਟ ਬਣਿਆ 'ਤੇ ਗੁਰਦੁਆਰੇ ਸਰਕਾਰੀ ਤੌਰ 'ਤੇ ਪੰਥ ਦੇ ਕਬਜ਼ੇ ਵਿਚ ਆਏ, ਇਸ ਐਕਟ ਅਨੁਸਾਰ ਮੌਜੂਦਾ ਸ਼੍ਰੋ: ਗੁ: ਪ੍ਰ: ਕਮੇਟੀ ਅੰਮ੍ਰਿਤਸਰ ਕੰਮ ਕਰ ਰਹੀ ਹੈ।

੧੩-੪-੧੯੧੯ ਨੂੰ ਜਲ੍ਹਿਆਂ ਵਾਲਾ ਬਾਗ਼ ਅੰਮ੍ਰਿਤਸਰ ਵਿਖੇ ਪੰਜਾਬ ਦੇ ਗਵਰਨਰ ਸਰ ਮਾਈਕਲ ਓਡਵਾਇਰ ਦੇ ਰਾਜ ਵਿਖੇ ਪਬਲਿਕ 'ਤੇ ਗੋਲੀ ਚਲਾਈ ਗਈ ਤੇ ਇਸੇ ਤਰ੍ਹਾਂ ਹੋਰ ਕਈ ਥਾਈਂ ਘਟਨਾਵਾਂ ਹੋਈਆਂ। ਅਕਾਲੀ ਲਹਿਰ ਭਾਵੇਂ ਖ਼ਾਸ ਧਾਰਮਿਕ ਲਹਿਰ ਪੁਰ ਕਾਂਗਰਸ ਇਸ ਦੀ ਸਹਾਇਤਾ ਕਰਦੀ ਰਹੀ। ਅਕਾਲੀ ਲਹਿਰ ਤੋਂ ਵੇਹਲੇ ਹੋ ਕੇ ਭਾਵ ਜਦ ੧੯੨੫ ਦੇ ਅਖ਼ੀਰ ਗੁਰਦੁਆਰਾ ਐਕਟ ਬਣ ਗਿਆ, ਤਾਂ ਅਕਾਲੀ ਸਿੰਘ ਭੀ ਪੂਰੇ ਜ਼ੋਰ-ਸ਼ੋਰ ਨਾਲ ਕਾਂਗਰਸ ਦੇ ਪ੍ਰੋਗਰਾਮ ਨੂੰ ਆਪਣਾਂਦੇ ਹੋਏ ਕੈਦ ਹੋਣ ਲੱਗ ਪਏ ਤੇ ਅਖ਼ੀਰ ੧੯੪੨ ਤਕ ਸਾਥ ਦਿੱਤਾ। ਮੋਰਚਾ ਜੈਤੋ ਸਮੇਂ ਪੰਡਿਤ ਜਵਾਹਰ ਲਾਲ ਨਹਿਰੂ ਜਨਵਰੀ ੧੯੨੪ ਵਿਖੇ ੧੫ ਦਿਨ ਨਾਭਾ ਜੇਲ੍ਹ ਵਿਚ ਰਹੇ। ਕਾਂਗਰਸ ਅਕਾਲੀ ਸਹਾਇਕ ਬਿਓਰੋ ਵੱਲੋਂ ਪਹਿਲੇ ਸ਼ਹੀਦੀ ਜਥੇ ਨਾਲ ਸਾਰੇ ਸਮਾਚਾਰ ਅੱਖੀ ਵੇਖਣ ਤੇ ਰੀਪੋਰਟ ਲੈਣ ਵਾਸਤੇ ਡਾ: ਸੈਫਉਦ ਦੀਨ ਕਿਚਲੂ ਤੇ ਪ੍ਰਿੰਸੀਪਲ ਏ. ਟੀ. ਗਿਡਵਾਨੀ ਨੂੰ ਭੇਜਿਆ ਗਿਆ। ਡਾ: ਕਿਚਲੂ ਇਕ ਮਹੀਨ ਹਵਾਲਾਤ ਵਿਚ ਰੱਖੇ ਗਏ ਤੇ ਪ੍ਰਿੰਸੀਪਲ ਏ: ਟੀ: ਗਿਡਵਾਨੀ ਨਾਭਾ ਜੇਲ੍ਹ ਵਿਚ ਇਕ ਸਾਲ ਰਹੇ। ਜੈਤੋ ਵਿਖੇ ਗੋਲੀ ਚਲਾਣ ਬਾਰੇ ਸਰਬ-ਹਿੰਦ ਕਾਂਗਰਸ ਕਮੇਟੀ ਵੱਲੋਂ ਬਣਾਈ ਗਈ ਪੜਤਾਲੀ ਕਮੇਟੀ ਦੇ ਸਕੱਤਰ ਦੀ ਰੀਪੋਰਟ ਭੀ ਬਿਲਕੁਲ ਨਿਰਪੱਖ ਤੇ ਨਿਆਏਂ ਭਰੀ ਹੈ ਜਿਸ ਨੇ ਪਬਲਿਕ ਅਰ ਹਕੂਮਤ 'ਤੇ ਚੰਗਾ ਅਸਰ ਪਾਇਆ। ਦੂਜੇ ਸ਼ਹੀਦੀ ਜਥੇ ਦੀ ਪਹੁੰਚ 'ਤੇ ਮਦਨ ਮੋਹਨ ਮਾਲਵੀਆ (ਕਾਂਗਰਸ ਵੱਲੋਂ) ਸਮਝੌਤਾ ਕਰਾਉਣ ਲਈ ਜੈਤੋ ਪੁੱਜੇ ਪਰ ਸਮਝੌਤਾ ਨਾ ਹੋ ਸਕਿਆ। ਮਾਰਚ

੧੯੩੧ ਵਿਖੇ ਗਾਂਧੀ ਜੀ ਨੇ ਵਾਇਸਰਾਇ ਲਾਰਡ ਇਰਵਿਨ ਨਾਲ ਸਮਝੌਤਾ ਕਰ ਕੇ ਹਿੰਦੋਸਤਾਨ ਤੇ ਦੇਸੀ ਰਿਆਸਤਾਂ ਦੇ ਕੁਲ ਕੈਦੀ (ਇਖ਼ਲਾਕੀ ਕੈਦੀਆਂ ਤੋਂ ਬਿਨਾਂ) ਰਿਹਾ ਕਰਵਾਏ, ਜਿਨ੍ਹਾਂ ਵਿਚ ਪਹਿਲੇ ਸ਼ਹੀਦੀ ਜਥੇ ਦੇ ੧੭ ਸਿੰਘ ਭੀ ਸਨ।

੧੨-੩-੧੯੩੧ ਮੁਤਾਬਿਕ ੨੯ ਫੱਗਣ ਸੰਮਤ ੧੯੮੭ ਨੂੰ ਰਿਹਾਈ ਹੋਈ ਤੇ ਏਜੰਟ ਰਿਆਸਤ ਰਾਏ ਪੰਜਾਬ ਦੇ ਸਕੱਤਰ ਦੀ ਚਿੱਠੀ ਨੰ: ੧੪੭/ਆਰ/ਐਨ/੨੫, ਮਿਤੀ ੬-੩-੩੧ ਰਾਹੀਂ ਬਾਕੀ ਸਜ਼ਾ ਮਨਸੂਖ ਹੋਈ।

੧ੴ ਵਾਹਿਗੁਰੂ ਜੀ ਕੀ ਫ਼ਤਹ ॥

# ਮਾਨ ਪੱਤਰ

ਜੋ ਨਾਭਾ ਜੇਲ੍ਹ ਤੋਂ ਰਿਹਾ ਹੋ ਕੇ ਆਏ ਪਹਿਲੇ ਸ਼ਹੀਦੀ ਜਥੇ ਦੇ ਨਾਲ ਦੇ ਸੱਜਣਾਂ ਨੂੰ ਅੰਮ੍ਰਿਤਸਰ ਵਿਖੇ ੧੯-੩-੩੧ ਨੂੰ ਅਖ਼ਬਾਰ 'ਅਸਲੀ ਕੌਮੀ ਦਰਦ' ਤੇ 'ਖਾਲਸਾ ਪ੍ਰਦੇਸ਼ੀ ਮਾਲਵਾ ਪ੍ਰੈਸ' ਦੇ ਸਟਾਫ਼ ਵੱਲੋਂ ਪ੍ਰੇਮ ਪੂਰਬਕ ਭੇਟਾ ਕੀਤਾ ਗਿਆ—

੧. ਫੁੱਲੇ ਨਹੀਂ ਸਮਾਂਵਦੇ ਵਿਚ ਜਾਮੇ, ਵੀਰੋ ਤੁਸਾਂ ਦੇ ਅਸੀਂ ਦੀਦਾਰ ਕਰ ਕੇ।
ਹਿਰਦੇ ਠੰਡ ਤੇ ਅੱਖੀਆਂ ਸ਼ਾਂਤ ਹੋਈਆਂ, ਸੱਤੇ ਪ੍ਰੇਮੀਓ ਤੁਸਾਂ ਦੇ ਪਿਆਰ ਕਰ ਕੇ

੨. ਕਲਮ ਵਿਚ ਤਾਕਤ ਨਹੀਂ ਲਿਖੀ ਜਾਵੇ, ਕੀਤੇ ਤੁਸਾਂ ਦੇ ਕੰਮ ਵਿਸਥਾਰ ਕਰ ਕੇ।
ਜੋ ਜੋ ਮੁਸ਼ਕਲਾਂ ਤੁਸਾਂ ਨੇ ਕਟੀਆਂ ਨੇ, ਜਾਨਾਂ ਸੁੱਟੀਆਂ ਜਿਸ ਤਰ੍ਹਾਂ ਵਾਰ ਕਰ ਕੇ।

੩. ਘਰ ਬਾਰ ਛੱਡੇ, ਮਿੱਤਰ ਯਾਰ ਛੱਡੇ, ਮੋਹ, ਪਿਆਰ ਨੂੰ ਗਏ ਵਿਸਾਰ ਕਰ ਕੇ।
ਤੁਸੀਂ ਜੋਗੀਓ, ਜੇਲ੍ਹ ਦੇ ਵਿਚ ਜੰਗਲ, ਕਠਿਨ ਤਪ ਕੀਤੇ ਪੇਥੀ ਮਾਰ ਕਰ ਕੇ।

੪. ਕਈ ਜਗ 'ਤੇ ਜੰਮਦੇ ਹੈਨ ਬੰਦੇ, ਤੇ ਬਦਨਾਮ ਹੋ ਮਰਨ ਬਦਕਾਰ ਕਰ ਕੇ।
ਵਿਰਲੇ ਬੀਰ ਜਣੇਂਦੀਆਂ ਹੈਨ ਮਾਵਾਂ, ਤੁਸਾਂ ਵਾਂਗ ਜੋ ਆਉਣ ਉਪਕਾਰ ਕਰ ਕੇ।

੫. ਜਿਹੜੇ ਪੂਰਨੇ ਤੁਸਾਂ ਨੇ ਪਾਇ ਦਿੱਤੇ, ਇਸ ਸ਼ਾਂਤਮਈ ਯੁੱਧ ਵਿਚਕਾਰ ਕਰ ਕੇ। ਭਾਵੇਂ ਜੇਲ੍ਹ ਅੰਦਰ ਜਿਸਮ ਗਾਲ ਲਏ ਨੇ, ਐਪਰ ਫ਼ਤਹ ਪਾਈ ਤੁਸਾਂ ਵਾਰ ਕਰ ਕੇ।

੬. ਕਦਮ ਚੁੱਕ ਪਿਛਾਂਹਾਂ ਨਹੀਂ ਮੂਲ ਧਰਿਆ, ਦੁਸ਼ਮਨ ਹੁੱਟ ਗਿਆ ਆਖ਼ਰ ਹਾਰ ਕਰ ਕੇ।
ਜੇਲ੍ਹ ਤੁਸਾਂ ਨੇ ਖੇਲ ਬਣਾਇ ਦਿੱਤੀ, ਆਏ ਵੈਰੀਆਂ ਨੂੰ ਸ਼ਰਮਸਾਰ ਕਰ ਕੇ।

੭. ਜਿਵੇਂ ਤੁਸਾਂ ਕੁਰਬਾਨੀਆਂ ਕੀਤੀਆਂ ਨੇ, ਸੱਚੇ ਸਿੱਖ ਬਣ ਕੇ, ਸਿਦਕ ਧਾਰ ਕਰ ਕੇ।
ਏਵੇਂ ਕੌਮ ਨੂੰ ਤੁਸਾਂ ਸੰਭਾਲਣਾ ਜੇ, ਸਾਰਾ ਕੌਮ ਦੇ ਵਿਚ ਸੁਧਾਰ ਕਰ ਕੇ।

੮. ਕੌਮੀ ਦਰਦ ਨੇ ਦਰਦ ਵੰਡਾਉਣ ਖਾਤਰ, ਗਵਰਨਮੈਂਟ ਨੂੰ ਜਿਵੇਂ ਲਾਚਾਰ ਕਰ ਕੇ।
ਜਿਵੇਂ ਤੁਸਾਂ ਰਿਹਾ ਕਰਵਾਇਆ ਏ, ਤੁਸਾਂ ਰੱਖ ਲੈਣਾ ਯਾਦਗਾਰ ਕਰ ਕੇ।

੯. ਸੇਵਕ ਤੁਸਾਂ ਦਾ ਦੁਖ ਵੰਡਾਉਣ ਵਾਲਾ, ਤੁਸਾਂ ਦੇਖਣਾ ਖ਼ੂਬ ਵੀਚਾਰ ਕਰ ਕੇ।
ਕਾਰਨ ਸੱਚ ਦੇ ਧੌਣ ਤੁੜਵਾ ਰਿਹਾ, ਮਾਲੀ ਮੁਸ਼ਕਲਾਂ ਦੇ ਪਏ ਭਾਰ ਕਰ ਕੇ।

੧੦. ਲੱਖ ਲੱਖ ਵਾਰ ਵੀਰੋ ਤੁਹਾਨੂੰ ਜੀਉ ਆਇਆਂ, ਤੁਸੀਂ ਅਸਾਂ ਦਾ ਜੀਉ ਧਾਇਆ ਏ।
ਏਸੇ ਲਈ 'ਬਲਬੀਰ' ਤਿਆਰ ਕਰ ਕੇ, ਫੋਟੋ ਪ੍ਰੇਮ ਦਾ ਭੇਟ ਚੜ੍ਹਾਇਆ ਏ।

ਸੰਸਾਰ ਅੰਦਰ ਗੁਰੂ ਘਰ ਤੇ ਗੁਰਸਿੱਖੀ ਦੀ ਮਹਿਮਾ ਤੇ ਸ਼ਾਨ ਬੜੀ ਉੱਚੀ ਹੈ। ਸਿੱਖ ਗੁਰਸਿੱਖੀ ਤੇ ਗੁਰਬਾਣੀ ਦੀ ਖਾਤਰ ਸਾਰੀ ਦੁਨੀਆਂ ਦਾ ਰਾਜ ਭਾਗ, ਆਪਣਾ ਸਰਬੰਸ ਵਾਰ ਸਕਦਾ ਹੈ, ਪਰ ਉਹ ਗੁਰ ਸਿੱਖੀ ਦਾ ਤਿਆਰ ਤੇ ਬਾਣੀ ਦੀ ਬੇਅਦਬੀ ਨਹੀਂ ਸਹਾਰ ਸਕਦਾ। ਅੱਜ ਉਹ ਨਜ਼ਾਰਾ ਅੱਖਾਂ ਦੇ ਸਾਹਮਣੇ ਆ ਜਾਂਦਾ ਹੈ, ਜਦ ਕਿ ਜੈਤੋ ਦੇ ਗੁਰਦੁਆਰੇ ਵਿਚ ਅਖੰਡ ਪਾਠ ਦਾ ਖੰਡਨ ਹੋਇ ਤੇ ਪੰਥ ਇਸ ਬਾਣੀ ਦੀ ਬੇਅਦਬੀ ਨੂੰ ਸਹਾਰ ਨਾ ਸਕਿਆ ਤੇ ਉਥੇ ਜਿਸ ਤਰ੍ਹਾਂ ਮੋਰਚਾ ਲੱਗਾ ਸਭ ਨੂੰ ਪਤਾ ਹੀ ਹੈ। ਅੱਜ ਇਹ ਵੀਰ ਜੋ ਸੰਗਤ ਵਿਚ ਬਿਰਾਜ ਰਹੇ ਹਨ, ਇਹ ਉਹੋ ਸੱਜਣ ਹਨ, ਜੋ ੨੧ ਫਰਵਰੀ, ੧੯੨੪ ਨੂੰ ਗੁਰਦੁਆਰਾ ਗੰਗਸਰ ਜੈਤੋ ਵਿਚ ਪਹਿਲੇ ਸ਼ਹੀਦੀ ਜਥੇ ਨਾਲ ਵਰਦੀਆਂ ਗੋਲੀਆਂ ਵਿਚ ਗੁਰੂ ਘਰ ਦੀ ਸੇਵਾ ਵਿਚ ਤਤਪਰ ਰਹੇ ਤੇ ਨਿਮਖ ਨਾ ਡੋਲੇ। ਇਨ੍ਹਾਂ ਦੀ ਇਹ ਸੇਵਾ ਇਤਿਹਾਸ ਵਿਚ ਖਾਲਸੇ ਦੇ ਪਿਛਲੇ ਸ਼ਹੀਦੀ ਪ੍ਰਸੰਗਾਂ ਵਾਂਗ ਚਮਕਦੀ ਰਹੇਗੀ।

ਪਿਆਰੇ ਸੱਜਣੋਂ, ਵਾਹਿਗੁਰੂ ਦੀ ਇਹ ਕ੍ਰਿਪਾ ਸੀ ਕਿ ਆਪ ਨੂੰ ਗੁਰੂ ਘਰ ਦੀ ਐਸੀ ਸੇਵਾ ਲਈ ਇਹ ਸੁਭਾਗ ਸਮਾਂ ਮਿਲਿਆ ਤੇ ਆਪ ਅੱਜ ਸੱਤ ਸਾਲ ਦੇ ਤਸੀਹੇ ਤੇ ਕਸ਼ਟ ਝੱਲ ਕੇ ਸੰਗਤਾਂ ਵਿਚ ਆਏ ਹੋ, ਅਸੀਂ ਆਪ ਦਾ ਹਾਰਦਿਕ ਸੁਆਗਤ ਕਰਦੇ ਹਾਂ। ਜੋ ਗੁਰਬਾਨੀ ਤੇ ਤਪੱਸਿਆ ਆਪ ਨੇ ਕੀਤੀ ਹੈ, ਇਹ ਆਉਣ ਵਾਲੀਆਂ ਨਸਲਾਂ ਲਈ ਚਾਨਣ-ਮੁਨਾਰੇ ਦਾ ਕੰਮ ਦੇਵੇਗੀ, ਸਾਡੀ ਇਹ ਪ੍ਰਾਰਥਨਾਂ ਹੈ ਕਿ ਵਾਹਿਗੁਰੂ ਆਪ ਦਾ ਸਿੱਖੀ ਸਿਦਕ ਕੇਸੀਂ ਸੁਆਸੀ ਨਿਭ੍ਹਾਏ। ਆਪ ਨੂੰ ਨਿਰਮਾਣਤਾ ਦਾ ਦਾਨ ਬਖਸ਼ੇ ਤੇ ਆਪ ਦੀ ਘਾਲ ਥਾਂ ਲਿਆਵੇ। ਅਸੀਂ ਬੜੇ ਸਤਿਕਾਰ ਨਾਲ ਇਹ ਟੁੱਟੇ-ਫੁੱਟੇ ਲਫ਼ਜ਼ ਪ੍ਰੇਮ ਵਜੋਂ ਭੇਟਾ ਕਰਦੇ ਹੋਏ ਆਪ ਨੂੰ ਜੀ ਆਇਆ ਆਖਦੇ ਹਾਂ।

ਅਸੀਂ ਹਾਂ,
ਆਪ ਦੇ ਪਰਮ ਹਿਤਕਾਰੀ,
ਮੈਂਬਰਾਨ ਸਟਾਫ ਰੋਜ਼ਾਨਾ ਅਖ਼ਬਾਰ
"ਅਸਲੀ ਕੌਮੀ ਦਰਦ" ਤੇ
"ਖਾਲਸਾ ਪ੍ਰਦੇਸ਼ੀ",
ਮਾਲਵਾ ਪ੍ਰੈਸ, ਅੰਮ੍ਰਿਤਸਰ।

### ਸ਼੍ਰੋਮਣੀ ਅਕਾਲੀ ਦਲ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ

# ਮਾਨ-ਪੱਤਰ

ੴ ਵਾਹਿਗੁਰੂ ਜੀ ਕੀ ਫ਼ਤਹ ॥

ਸ਼੍ਰੋਮਣੀ ਅਕਾਲੀ ਦਲ ਤੇ ਸ਼੍ਰੋ: ਗੁ: ਪ੍ਰ: ਕਮੇਟੀ ਵੱਲੋਂ ਨਾਭਾ ਜੇਲ੍ਹ ਵਿੱਚੋਂ ਲੰਮੀਆਂ ਕੈਦਾਂ ਕੱਟ ਕੇ ਆਏ ਸ: ਊਧਮ ਸਿੰਘ ਜੀ ਜਥੇਦਾਰ, ਪਹਿਲਾ ਸ਼ਹੀਦੀ ਜਥਾ ਤੇ ਉਹਨਾਂ ਦੇ ਸਾਥੀਆਂ ਦੀ ਸੇਵਾ ਵਿਚ ਮਾਨ-ਪੱਤਰ ਕੁਰਬਾਨੀ ਦੀ ਕੁਠਾਲੀ ਵਿਚ ਪੈ ਕੇ ਤੈਹ-ਤਸੀਹੇ ਸਹਾਰਨ ਤੇ ਔਖੇ ਇਮਤਿਹਾਨਾਂ ਵਿਚ ਪੂਰੇ ਨਿਤਰਨ ਵਾਲੇ ਸੂਰੇ ਵੀਰੋ !

ਮੁਦਤਾਂ ਦੀਆਂ ਤਾਂਘਾਂ ਤੇ ਉਡੀਕਾਂ ਮਗਰੋਂ ਅਸੀਂ ਜਿਸ ਭਾਗੇ ਭਰੇ ਦਿਹਾੜੇ ਦੇ ਦੇਖਣ ਦੇ ਮੁਸ਼ਤਾਕ ਸਾਂ, ਉਹ ਅੱਜ ਨਸੀਬ ਹੋਇਆ ਹੈ। ਅੱਜ ਸਾਡੀ ਖੁਸ਼ੀ ਦੀ ਸੀਮਾਂ ਦਾ ਕੋਈ ਪਾਰਵਾਰ ਨਹੀਂ, ਪਤਾ ਨਹੀਂ ਲੱਗਦਾ, ਅੱਜ ਅਸੀਂ ਤੁਹਾਨੂੰ ਵਧਾਈਆਂ ਦੇਈਏ ਜਾਂ ਆਪ ਲੋਕਾਂ ਤੋਂ ਵਧਾਈਆਂ ਲਈਏ, ਜਦ ਕਿ ਅੱਜ ਸਾਨੂੰ ਤੁਸੀਂ ਚਿਰੀ-ਵਿਛੁੰਨੇ ਵੀਰ ਮਿਲੇ ਹੋ। ਮੁਬਾਰਿਕ ਹੋ ਤੁਸੀਂ ਜਿਨ੍ਹਾਂ ਨੇ ਪੰਥ ਲਈ ਭਾਰੀਆਂ ਕੁਰਬਾਨੀਆਂ ਕੀਤੀਆਂ, ਲੰਮੀਆਂ ਘਾਲਣਾ ਘਾਲੀਆਂ। ਪਰ ਘਟ ਮੁਬਾਰਿਕ ਅਸੀਂ ਵੀ ਨਹੀਂ। ਸਾਨੂੰ ਤੁਹਾਡੇ ਉਪਰ ਮਾਣ ਤੇ ਫ਼ਖ਼ਰ ਹੈ—

ਸ਼ਰਬਤ ਨੇ ਇਹਨਾਂ ਦਰਸ ਪਿਆਸੇ ਨੈਣਾਂ ਨੂੰ ਜੋ ਠੰਡਕ ਪਹੁੰਚਾਈ ਹੈ ਤੇ ਬੜੀ ਲਿਖਣ ਨਾਲ ਲਿਖੀਏ ਤੇ ਕਿਹੜੀ ਜੀਭ ਨਾਲ ਬੋਲੀਏ, ਅੱਜ ਜੋ ਅਨੰਦ ਮਿਲਿਆ ਹੈ, ਉਸ ਸੁਆਦ ਨੂੰ ਬਿਆਨ ਕਰੇ ਤਾਂ ਕਿਵੇਂ ਕਰੇ, ਤੁਹਾਡੀਆਂ ਕੁਰਬਾਨੀਆਂ ਨੂੰ ਕੋਈ ਕਿਹੜੇ ਗਜ਼ ਨਾਲ ਮਾਪੇ ਤੇ ਕਿਹੜੀ ਤੱਕੜੀ ਨਾਲ ਤੋਲੇ।

ਗੁਰਦੁਆਰਿਆਂ ਵਿਚ ਖ਼ੂਨ ਖੋਲਾਅ ਦੇਣ ਵਾਲੀਆਂ ਕੁਰੀਤੀਆਂ ਹੋ ਰਹੀਆਂ ਸਨ। ਗੁਰੂ ਕੇ ਬੈਖਰੀਦ ਮੁਰੀਦ ਉਹਨਾਂ ਦੇ ਸੁਧਾਰ ਲਈ ਡੱਟ ਗਏ, ਪੁਰਜ਼ੇ-ਪੁਰਜ਼ੇ ਕੱਟ ਗਏ, ਕੀਮਾ-ਕੀਮਾ ਕੀਤੇ ਗਏ, ਜਿਉਂਦੇ ਅੱਗ ਵਿਚ ਪੈ ਕੇ ਸੜ ਗਏ ਪਰ ਸ਼ਾਂਤਮਈ ਦੇ ਪ੍ਰਣ ਨੂੰ ਐਸਾ ਨਿਭਾਇਆ ਕਿ ਕੀ ਮਜਾਲ ਕੋਈ ਕੌੜਾ ਬੋਲ ਭੀ ਮੂੰਹੋਂ ਕੱਢਿਆ ਹੋਵੇ, ਨਾਨਕਾਣਾ ਸਾਹਿਬ ਤੇ ਤਰਨ ਤਾਰਨ ਦੇ ਸ਼ਹੀਦੀ ਸਾਕੇ ਅਰ ਗੁਰੂ ਕੇ ਬਾਗ਼ ਦੇ ਅਨੋਖੇ ਸ਼ਾਂਤਮਈ ਨਜ਼ਾਰੇ ਵੇਖ ਕੇ ਆਪਣੇ ਪਰਾਏ ਸਭ ਅਸ਼-ਅਸ਼ ਕਰ ਉੱਠੇ। ਵੀਰਾਂ ਦੇ ਪਿਆਰ ਦੇ ਭੁੱਖੇ ਵੀਰਾਂ ਨੇ ਪੰਜਾ ਸਾਹਿਬ ਜਿਹੜੀ ਪਿਆਰ ਤੇ ਕੁਰਬਾਨੀਆਂ ਦੀ ਅਦੁੱਤੀ ਝਾਕੀ ਦਿਖਾਈ, ਉਹ ਇਤਿਹਾਸ ਦੇ ਅਮਿੱਟ ਪੱਤ੍ਰਿਆਂ ਪਰ ਸਦਾ ਸੁਨਹਿਰੀ ਅੱਖਰਾਂ ਵਿਚ ਚਮਕਦੀ ਰਹੇਗੀ।

ਨਾਭੇ ਪੁਰ ਬਿਪਤਾ ਆਈ ਤੇ ਉਥੇ ਅਖੰਡ ਪਾਠ ਖੰਡਤ ਹੋਇਆ, ਇਸ ਬੇਪਤੀ ਨੂੰ ਸਹਾਰਨਾ ਕਾਇਰਤਾ ਸੀ, ਇਸ ਵੇਲੇ ਕੌਮ ਪੁਰ ਜੋ ਮੁਸੀਬਤਾਂ ਦੇ ਪਹਾੜ ਟੁੱਟੇ,

ਉਹ ਤੁਹਾਡੀਆਂ ਕੁਰਬਾਨੀਆਂ ਦਾ ਸਦਕਾ ਸੂਲੀ ਤੋਂ ਕੰਡਾ ਬਣ ਗਏ, ਤੁਸੀਂ ਤੇ ਤੁਹਾਡੇ ਵਰਗੇ ਹੋਰ ਬਹਾਦਰ ਕੌਮੀ ਪਰਵਾਨਿਆਂ ਦੇ ਦਲਾਂ ਦੇ ਦਲ, ਸ਼ਹੀਦੀ ਪੁਸ਼ਾਕੇ ਸਜਾ ਕੇ, ਕੌਮੀ ਅਣਖ ਦੀ ਲਟ-ਲਟ ਬਲਦੀ ਸ਼ਮ੍ਹਾ ਤੋਂ ਨਿਛਾਵਰ ਹੋਣ ਲਈ ਵੱਧ ਤੋਂ ਵੱਧ ਉਤਸ਼ਾਹ ਤੇ ਉਮਾਹ ਦਿਖਾਂਦੇ ਰਹੇ, ਗੋਲੀਆਂ ਦੀਆਂ ਬੁਛਾੜਾਂ, ਸੈਂਕੜੇ ਸ਼ਹੀਦੀਆਂ ਨਾਭਾ ਬੀੜਾਂ ਤੇ ਹੋਰ ਜੇਲ੍ਹਾਂ ਦੀਆਂ ਅਸਹਿ ਤੇ ਅਕਹਿ ਤਸ਼ੱਦਦਾਂ, ਦੇਸ਼ ਭਰ ਵਿਚ ਕੁਰਕੀਆਂ, ਨੀਲਾਮੀਆਂ, ਜ਼ਬਤੀਆਂ, ਮੁਅੱਤਲੀਆਂ ਤੇ ਮੋਕੂਫੀਆਂ ਕੌਮ ਦੇ ਉੱਚੇ ਸਿਰ ਨੂੰ ਨੀਵਾਂ ਨਾ ਕਰ ਸਕੀਆਂ, ਇਸ ਵਿਚ ਕੀ ਰਾਜ਼ ਤੇ ਕੀ ਭੇਦ ਸੀ ? ਉਹ ਰਾਜ਼ ਸੀ, ਸਾਡੀ ਅਤੁੱਟ ਜਥੇਬੰਦੀ। ਇਸ ਜਥੇ ਤੇ ਮੁੱਠੀ ਭਰ ਕੌਮ ਦੀ ਸੰਸਾਰ ਦੇ ਕੋਨੇ-ਕੋਨੇ ਵਿਚ ਧਾਕ ਪਾ ਦਿੱਤੀ ਅਤੇ ਇਸ ਜਥੇਬੰਦੀ ਦਾ ਸਦਕਾ, ਥਰ ਥਰ ਕੰਬ ਉੱਠੀ ਉਹ ਤਾਕਤ, ਜੋ ਸੰਸਾਰ ਭਰ ਵਿਚ ਆਪ ਤੋਂ ਉਤਰ ਕੇ ਕਿਸੇ ਨੂੰ ਨਜ਼ਰ ਤਲੇ ਨਹੀਂ ਲਿਆਉਂਦੀ ਸੀ। ਜਥੇਬੰਦੀ ਵਿਚ ਤ੍ਰੇੜ ਪੈ ਗਈ ਤੇ ਤਾੜ ਗਏ, ਉਸ ਨੂੰ ਵੈਰੀ,ਇਸ ਦਾ ਰੋਣਾ-ਰੋਣ ਦੀ ਲੋੜ ਨਹੀਂ, ਦਿਲ ਦੇ ਅੰਦਰ ਲਗਨ ਦੀ ਅਗਨ ਭਾਵੇਂ ਬੁਝ ਤਾਂ ਨਾਂਹ ਪਰ ਕੁਝ ਸਮੇਂ ਨੱਖ ਰੱਖਣੀ ਜ਼ਰੂਰ ਪਈ। ਗੁਰਦੁਆਰਾ ਸੀਸਗੰਜ ਪੁਰ ਗੋਲੀ ਚਲਾਉਣ ਦੀ ਜ਼ਿੰਮੇਵਾਰੀ ਉਤਨੀ ਹਕੂਮਤ ਜਾਂ ਉਸ ਦੀ ਪੁਲਿਸ ਦੇ ਸਿਰ ਨਹੀਂ, ਜਿਤਨੀ ਕਿ ਸਾਡੇ ਆਪਣੇ ਸਿਰ ਪੁਰ ਹੈ। ਸਾਨੂੰ ਤਾਂ ਮਾਰ ਗਈ ਸਾਡੀ ਜਥੇਬੰਦੀ ਦੀ ਤ੍ਰੇੜ, ਇਹ ਨੌਕਰਸ਼ਾਹੀ ਵਿਚਾਰੀ ਕਿਹੜੇ ਬਾਗ਼ ਦੀ ਮੂਲੀ ਹੈ। ਯਾਦ ਕਰੋ ਉਹ ਵੇਲਾ ਜਦ :

'ਅੰਮ੍ਰਿਤਸਰ ਦੀ ਹੋਈ ਬੇਅਦਬੀ ਇਹ ਗੱਲ ਕਿਸੇ ਸੁਣਾਈ,
ਮਾਨੋ ਸੁੱਕੇ ਘਾਹ ਵਿਚ ਜਾ ਕੇ, ਕਿਸੇ ਚਿੰਗਾਰੀ ਲਾਈ।
ਭਬਕ ਮਾਰ ਕੇ ਬੀਰ ਆਖਦਾ, ਸਿੱਖ ਜੇ ਜੀਉਂਦੇ ਹੁੰਦੇ,
ਧਰਮ ਮੰਦਰ ਦੀ ਕਰੇ ਬੇਅਦਬੀ, ਸ਼ਾਮਤ ਕਿਸ ਦੀ ਆਈ।
ਉਮਡ ਆਈਆਂ ਧਰਮੀ ਫ਼ੌਜਾਂ, ਸਾਵਣ ਦੀ ਘਟ ਬਰਸੀ,
ਪਾਪ ਗੜ੍ਹ ਦੀ ਬੇੜੀ ਡੁੱਬ ਗਈ, ਪੈ ਗਈ ਜਗਤ ਦੁਹਾਈ।

ਪਰ ਡੁੱਬੀ ਤਾਹੀਓਂ ਜੇ ਸਾਹ ਨਾ ਆਇਆ। ਗੁਰਦੁਆਰਾ ਕਾਨੂੰਨ ਗੁਰਦੁਆਰਿਆਂ ਲਈ ਬਣਿਆ ਸੀ, ਪ੍ਰੰਤੂ ਸਾਡੀ ਖੇਰੂੰ-ਖੇਰੂੰ ਹੋਈ ਤਾਕਤ ਨੇ ਗੁਰਦੁਆਰੇ, ਗੁਰਦੁਆਰਾ ਕਾਨੂੰਨ ਲਈ ਬਣਾ ਦਿੱਤੇ, ਗੁਰਦੁਆਰਿਆਂ ਸੰਬੰਧੀ ਪਿੱਛੇ ਜਿਹੇ ਹੋਏ ਕੁਝ ਫੈਸਲਿਆਂ ਨੇ ਇਹ ਸਾਬਤ ਕਰ ਦਿੱਤਾ ਹੈ ਕਿ ਹੁਣ ਇਹ ਵਾੜ ਹੀ ਖੇਤ ਨੂੰ ਖਾਣ ਲੱਗ ਪਈ ਹੈ। ਸਰਕਾਰ ਹਿੰਦ ਵਲਾਇਤ ਨੂੰ ਘੱਲੀ, ਆਪਣੀ ਸਿਫਾਰਸ਼ ਚਿੱਠੀ ਵਿਚ ਸਾਡੇ ਯੋਗ ਹੱਕਾਂ ਪੁਰ ਪੋਚਾ ਫੇਰ ਦੇਣ ਦੀ ਕਦੇ ਦਲੇਰੀ ਨਾ ਕਰਦੀ। ਜੇ ਕਦੀ ਸਾਡੀ ਜਥੇਬੰਦੀ ਪਹਿਲਾਂ ਦੀ ਤਰ੍ਹਾਂ ਮਜ਼ਬੂਤ ਹੁੰਦੀ।

ਇਸ ਵੇਲੇ ਸਾਡੇ ਧਾਰਮਿਕ ਤੇ ਰਾਜਸੀ ਹਕੂਕ ਸਖ਼ਤ ਖ਼ਤਰੇ ਵਿਚ ਹਨ ਅਰ ਸਾਡੀ ਜ਼ਿੰਦਗੀ ਤੇ ਮੌਤ ਦਾ ਸਵਾਲ ਸਾਡੇ ਸਾਹਮਣੇ ਹੈ। ਅਸਾਂ ਪ੍ਰੈਸ, ਪਲੇਟਫਾਰਮ ਤੇ ਕੁਰਬਾਨੀਆਂ ਦੁਆਰਾ ਵਿਰੋਧੀਆਂ ਨੂੰ ਸਮਝਾਉਣ ਦਾ ਬਥੇਰਾ ਯਤਨ ਕੀਤਾ ਹੈ

ਪਰ ਜਿਹੜੇ ਸਮਝਣਾ ਨਹੀਂ ਚਾਹੁੰਦੇ, ਉਨ੍ਹਾਂ ਨੂੰ ਕਿਵੇਂ ਸਮਝਾਇਆ ਜਾਵੇ। ਤੁਸੀਂ ਇਹ ਸੁਣ ਕੇ ਪ੍ਰਸੰਨ ਹੋਵੋਗੇ ਕਿ ਮੌਜੂਦਾ ਸਿਵਲ ਨਾ-ਫ਼ੁਰਮਾਨੀ ਦੀ ਲਹਿਰ ਵਿਚ ਪੰਜਾਬ ਦੇ ਅੰਦਰ ਜੋ ਕੁਰਬਾਨੀਆਂ ਹੋਈਆਂ ਹਨ ਤੇ ਜਿਹੜੇ ਲੋਕ ਕੈਦ ਹੋਏ ਹਨ, ਉਹਨਾਂ ਵਿਚ ਲੱਗਭਗ ਅੱਧੀ ਤਾਦਾਦ ਸਿੱਖਾਂ ਦੀ ਹੈ।

ਹੁਣ ਸਾਡੇ ਸਾਹਮਣੇ ਸਵਾਲ ਇਹ ਨਹੀਂ ਕਿ ਅਸੀਂ ਆਪਣੀਆਂ ਜਾਨਾਂ ਕਿਸ ਤਰ੍ਹਾਂ ਬਚਾਈਏ, ਬਲਕਿ ਸਵਾਲ ਇਹ ਹੈ ਕਿ ਅਸੀਂ ਆਪਣੇ ਮਨੋਰਥ ਵਿਚ ਸਿੱਧੀ ਕਿਵੇਂ ਪਾਈਏ। ਸਾਡਾ ਮਰਦਉਪੁਣਾ ਹੁਣ ਇਸ ਗੱਲ ਵਿਚ ਹੈ ਕਿ ਢਹਿੰਦੀਆਂ ਕਲਾਂ ਵਿਚ ਲੈ ਜਾਣ ਵਾਲੇ ਪੈਦਾ ਹੋਏ ਹਾਲਾਤ ਦੇ ਵਹਿਣ ਵਿਚ ਰੁੜ ਕੇ ਆਪਾ ਨਾ ਗਵਾ ਬਹੀਏ, ਬਲਕਿ ਆਪਣੀਆਂ ਲੋੜਾਂ ਮੁਤਾਬਿਕ ਨਾਟਕ ਦਿਖਾ ਦੇਈਏ। ਇਹ ਕੰਮ ਔਖਾ ਜ਼ਰੂਰ ਹੈ। ਨਵੇਂ ਸਿਰਿਉਂ ਊੜੇ ਐੜੇ ਤੋਂ ਹੀ ਸ਼ੁਰੂ ਕਰੀਏ ਸਾਰੇ ਦਿਮਾਗ਼ ਸਾਰੀਆਂ ਦੇਹਾਂ ਪੂਰੇ ਜ਼ੋਰ ਨਾਲ ਉਠਣ ਅਰ ਉਹ ਕੁਝ ਕਰ ਕੇ ਦਿਖਾ ਦੇਣ ਜਿਸ ਨੂੰ ਵੇਖ ਕੇ ਵੈਰੀਆਂ ਦੇ ਦਿਲ ਦਹਿਲ ਜਾਣ ਤੇ ਸੱਜਣਾਂ ਦੇ ਦਿਲੀ ਖੁਸ਼ੀ ਦੀ ਕੋਈ ਅਤ ਝਰਨਾਹਟ ਛਿੜ ਜਾਵੇ। ਇਹ ਕੁਝ ਹੁਣੇ ਹੀ ਕਰਨ ਦਾ ਵੇਲਾ ਹੈ ਤੇ ਦੇਰ ਸਾਡੇ ਲਈ ਮੌਤ ਹੈ, ਕੌਮ ਦੀ ਮੰਝਧਾਰ ਫਾਥੀ ਬੇੜੀ ਦੇ ਕੌਮ ਦਾ ਦਿਲ ਗਦਗਦ ਹੋ ਰਿਹਾ ਹੈ।

ਤੁਸੀਂ ਮੁੱਦਤਾਂ ਪਿੱਛੋਂ ਆਏ ਹੋ, ਜੀਓਂ ਆਇਆਂ ਨੂੰ, ਹੁਣ ਤੁਸੀਂ ਘਰੋਂ-ਘਰੀ ਜਾਓ ਤੇ ਉਹਨਾਂ ਸਿੱਕਦੀਆਂ ਅੱਖਾਂ ਵਿਚ ਠੰਡ ਪਾਓ, ਜੋ ਹਰ ਘੜੀ ਤੁਹਾਡੇ ਰਾਹ ਦੇਖ ਰਹੀਆਂ ਹਨ। ਪਰ ਯਾਦ ਰੱਖੋ ਇਹ ਪੈਂਡਾ ਬਿਖੜਾ ਹੈ, ਜਿਸ ਪੁਰ ਤੁਸੀਂ ਤੁਰੇ ਹੋ। ਵਾਟ ਲੰਮੀ ਹੈ ਤੇ ਅਜੇ ਬਹੁਤ ਕੁਝ ਕਰਨ ਗੋਚਰਾ ਹੈ, ਵੇਖਣਾ ਘਰ ਜਾ ਕੇ ਪੰਥ ਦੇ ਦੁਖੜਿਆਂ ਨੂੰ ਭੁਲਾ ਨਾ ਦੇਣਾ ਤੇ ਉਵੇਂ ਯਾਦ ਰੱਖਣਾ, ਜਿਵੇਂ ਜੇਲ੍ਹਾਂ ਵਿਚ ਯਾਦ ਰੱਖਦੇ ਆਏ ਹੋ। ਅਜੇ ਉਹ ਕੰਮ ਅਧੂਰੇ ਹਨ, ਜਿਨ੍ਹਾਂ ਨੂੰ ਅੱਜ ਤੋਂ ਦੱਸ ਸਾਲ ਪਹਿਲਾਂ ਤੁਸਾਂ ਅਰੰਭਿਆ ਸੀ। ਘਰ ਘਰ ਤੇ ਨਗਰ-ਨਗਰ ਇਕ ਵੇਰਾਂ ਫਿਰ ਪੰਥ ਪਿਆਰ ਤੇ ਜਥੇਬੰਦੀ ਦਾ ਹੋਕਾ ਫੇਰ ਦਿਓ, ਅਰ ਰਣਜੀਤ ਨਗਾਰੇ ਪਰ ਚੋਟ ਲਗਾਉਣ ਲਈ ਤਿਆਰ ਕਰ ਦਿਓ :

ਦੁਨੀਆਂ ਜਿਹੜੀ ਜੀਵਨ ਲੋੜੇ, ਮਰ ਮਰ ਕੇ ਉਹ ਜੀਵੇ।
ਸਿੱਖ ਤਲੀ 'ਤੇ ਸਿਰ ਨੂੰ ਰੱਖ ਕੇ, ਵਿਚ ਮੈਦਾਨ ਖਲੋਵੇ।
ਅੰਮ੍ਰਿਤ ਛੱਕੇ ਕੇ ਸਿੱਖ ਗੁਰਾਂ ਦਾ, ਪਹਿਲਾਂ ਮਰਨ ਕਬੂਲੇ।
ਧਰਮ ਯੁੱਧ ਵਿਚ ਰਹੇ ਡੱਟਿਆ, ਜੋ ਹੋਵੇ ਸੋ ਹੋਵੇ।
ਸਿਰ ਤਲੀਆਂ 'ਤੇ ਰੱਖ ਕੇ ਜਿਹੜੇ, ਗਲੀ ਗੁਰੂ ਦੀ ਆਏ।
ਮੋਤੋਂ ਮੂਲ ਨਾ ਡਰਦੇ ਨੇ ਉਹ, ਸਿਰ ਜਾਏ ਤਾਂ ਜਾਏ।

ਅੰਤ ਵਿਚ ਅਰਦਾਸ ਹੈ ਕਿ ਵਾਹਿਗੁਰੂ ਪਿਤਾ ਤੁਹਾਨੂੰ ਦੀਰਘ ਆਯੂ ਤੇ ਅਰੋਗਤਾ ਬਖ਼ਸ਼ੇ ਅਰ ਤੁਸੀਂ ਲੋੜ ਵੇਲੇ ਪੰਥ ਤੇ ਦੇਸ਼ ਦੇ ਹਰ ਸੱਦੇ ਪੁਰ ਫੁੱਲ ਚੜ੍ਹਾਉਂਦੇ ਹੋਏ ਉਸੇ ਤਰ੍ਹਾਂ ਕੁਰਬਾਨੀ ਦੇ ਮੈਦਾਨ ਵਿਚ ਚਾਉ ਤੇ ਮਲ੍ਹਾਰ ਨਾਲ, ਬਾਘੀਆਂ ਪਾਉਂਦੇ

